"BALIHAARI GUR AAPNE"
MANOHAR SINGH MARCO
Rs 132/-
U. S. $ 7/-
U. K. St. 4/-

PUBLISHERS :
MARCO RESEARCH FOUNDATION
C-153,
Naraina Industrial Area Ph. 1
New Delhi-110028

ਪਹਿਲੀ ਵਾਰੀ : ਅਪਰੈਲ ੧੯੯੪

ਪ੍ਰਕਾਸ਼ਕ :

ਮਾਰਕੋ ਰਿਸਰਚ ਫਾਊਂਡੇਸ਼ਨ, ਨਵੀਂ ਦਿੱਲੀ

ਛਾਪਕ :
ਸੁੰਦਰ ਪ੍ਰਿੰਟਰਜ਼
ਪਹਾੜ ਗੰਜ,
ਨਵੀਂ ਦਿੱਲੀ-110055
ਫੋਨ : 520939

ਵਿਉਂਤਕਾਰ :
ਰੁਪਿੰਦਰ ਸਿੰਘ 'ਮਾਰਕੋ'

ਕਲਾ :
ਸ਼ਿਲਪੀ ਆਰਟ...

ਬਲਾਕ :
ਦਿਆਲ ਐਸੋਸੀਏਟਜ਼

ਕਲਾ ਸੰਗ੍ਰਿਹ :
ਮਾਰਕੋ ਕਲਾ ਖੋਜ ਕੇਂਦਰ

ਲਿਖਤਮ :
ਮਨੋਹਰ ਸਿੰਘ ਮਾਰਕੋ
R-608
ਨਿਊ ਰਾਜਿੰਦਰ ਨਗਰ
ਨਵੀਂ ਦਿੱਲੀ-110060
ਫੋਨ : 589616
535618
539272

ਇਸ ਤੋਂ ਪਹਿਲਾਂ —

**"ਚਿੱਠੀਆਂ ਲਿਖ ਸਤਿਗੁਰਾਂ ਵਲ ਪਾਈਆਂ" 1976**

ਇਸ ਵਾਰਤਕ-ਵਿਅੰਗ ਪੁਸਤਕ ਦੇ
9 ਐਡੀਸ਼ਨ ਹੁਣ ਤਕ ਛਪ ਚੁਕੇ ਹਨ
ਹਿੰਦੀ ਐਡੀਸ਼ਨ ਛਪਣ ਅਧੀਨ ਹੈ

**"ਫੁੱਲ ਕਿੱਕਰਾਂ ਦੇ" 1983**

400 ਮੌਲਿਕ ਸ਼ਿਅਰਾਂ ਤੇ ਅਧਾਰਿਤ
ਸਣੇ 24 ਸਫ਼ੇ ਕਲਾ-ਮਈ ਫੋਟੋ ਐਲਬਮ
(ਹਿੰਦੀ, ਉਰਦੂ ਤੇ ਪੰਜਾਬੀ ਦੇ ਤ੍ਰੈ - ਭਾਸ਼ੀ ਸਿਰਲੇਖਾਂ ਸਮੇਤ)
ਬਹੁਤ ਸੁੰਦਰ ਦੋ-ਰੰਗੀ ਛਪਾਈ
ਮੁਲ 36.00 ਰੁਪਏ

ਪ੍ਰਾਪਤੀਆਂ :—

**"ਫੁੱਲ ਕਿੱਕਰਾਂ ਦੇ"**

- ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਪਟਿਆਲਾ ਵਲੋਂ ਮਨੋਹਰ ਸਿੰਘ 'ਮਾਰਕੋ' ਦਾ ਸਨਮਾਨਤ ਸ਼ਾਹਕਾਰ ।
- ਪੰਜਾਬੀ ਕਲਚਰਲ ਸੋ: ਦਿਲੀ ਵਲੋਂ ਸਰਬ ਸਰੇਸ਼ਟ ਪੁਸਤਕ ਘੋਸ਼ਤ ।
- ...ਲੇਖਕ ਨੂੰ "ਸ਼੍ਰੋਮਣੀ ਸਾਹਿਤਕਾਰ" ਦੀ ਉਪਾਧੀ ਪ੍ਰਾਪਤ ।
- ...ਅਤੇ "ਸ਼ੀਲਡ" ਪਰਦਾਨ ਕੀਤੀ ਗਈ ।
- ਬਜ਼ਮੇ-ਅੱਦਬ ਦਿਲੀ ਵਲੋਂ ਪੁਸਤਕ ਦੇ ਸਤਿਕਾਰ ਵਜੋਂ ਲੇਖਕ ਨੂੰ ਬਜ਼ਮ ਦਾ ਮੁਖ-ਸਰਪਰੱਸਤ ਥਾਪਿਆ ਗਿਆ ।
- ...ਅਤੇ ਚਾਂਦੀ ਦੀ ਟਰਾਫ਼ੀ ਪਰਦਾਨ ਕੀਤੀ ਗਈ ।
- ਦਿਲੀ ਦੀਆਂ ਸਮੂਹ ਲਾਇਬਰੇਰੀਆਂ ਲਈ ਪਰਵਾਨਤ ਪੁਸਤਕ ।

## ਰੁਚੀ ਤੇ ਰੁਝੇਵੇਂ :

| | | |
|---|---|---|
| 1952 | Camera Society of India | Hony Treasurer |
| 1962 | Youth Hostels Associations of India | President |
| 1964 | Guru Nanak Mission, Delhi | Executive |
| 1962 | Sikh Courier, London | Founder Member |
| 1970 | Punjabi Cultural Society | Vice Chairman |
| 1974 | Kendri Punjabi Sahit Sammelan | President |
| 1976 | International Punjabi Society | Life Member |
| 1982 | Bazme Adab, Delhi | Chief Patron |
| 1986 | Lion Club Chanakyapuri, Delhi | President |

Sikh History Board, Delhi, All India Sikh Councel, Etc. Etc.

**ਵਿਦੇਸ਼ ਯਾਤਰਾ**, 1962 ਤੋਂ :-

ਅਮਰੀਕਾ, ਕੈਨੇਡਾ, ਜਾਪਾਨ, ਇੰਗਲੈਂਡ, ਵ: ਜਰਮਨੀ, ਇਟਲੀ, ਫ਼ਰਾਂਸ, ਹਾਲੈਂਡ, ਬੈਲਜੀਅਮ, ਸਵਿਟਜ਼ਰਲੈਂਡ, ਸਵੇਡਨ, ਨਾਰਵੇ, ਡੈਨਮਾਰਕ, ਅਸਟਰੀਆ, ਟਰਕੀ, ਯੂਨਾਨ, ਈਰਾਨ, ਇਰਾਕ, ਮਿਸਰ, ਕੁਵੇਤ ਤੇ ਹੋਰ ਮਿਡਲ ਈਸਟ, ਥਾਈਲੈਂਡ, ਹਾਂਗਕਾਂਗ, ਨੀਪਾਲ ਆਦਿ ਆਦਿ ।

ਵਪਾਰ : Fashion Garment Export

Manohar Singh Marco
Mg. Dir.

MARCOS (INT) PVT. LTD.
Phones : 535618
539272
589616
5711543

ਜਗਤ-ਜਣਨੀ

ਮਾਤਾ ਤ੍ਰਿਪਤਾ ਜੀ

ਦੀ ਅਗਾਧ ਮਮਤਾ ਨੂੰ

**ਸਮਰਪਣ**

ਜੋ ਸਾਰੀ ਉਮਰ

ਆਪਣੀਆਂ ਅਖਾਂ ਦੇ ਚਾਨਣ

ਤੇ ਲਾਡਲੇ ਨਾਨਕ ਜੀ

ਦੇ ਨੂਰੀ ਝਾਂਵਲੇ ਨੂੰ ਸਹਿਕਦੇ ਰਹੇ

# ਚੋਆ ਚੰਦਨ

ਮੈਨੂੰ ਅਜੇ ਕਲ੍ਹ ਵਾਂਗ ਯਾਦ ਹੈ, ਜਦੋਂ ਬਾਈ ਸਾਲ ਪਹਿਲਾਂ, ਕੈਨਾਟ ਪਲੇਸ ਦਿੱਲੀ ਵਿਚ ਫਾਇਰ ਬਰਗੇਡ ਦੇ ਪਿਛਲੇ ਪਾਸੇ, ਗਿਆਨੀ ਹਰੀ ਸਿੰਘ ਦੇ ਮਕਾਨ ਤੇ, ਪੰਜਾਬੀ ਸਾਹਿਤ ਸਭਾ ਦੀ ਇਕ ਸਾਹਿਤਕ ਇਕੱਤਰਤਾ ਵਿਚ ਪਹਿਲੀ ਵਾਰ, ਮੈਨੂੰ ਸ੍ਰ: ਮਨੋਹਰ ਸਿੰਘ 'ਮਾਰਕੋ' ਦੇ ਦਰਸ਼ਨ ਹੋਏ ਸਨ ਤੇ ਉਹਨਾਂ ਦੇ ਕਿਸੇ ਕਹਾਣੀ ਤੇ, ਅਲੋਚਨਾ ਵਜੋਂ ਆਖੇ ਕੁਝ ਸ਼ਬਦਾਂ ਨੇ ਮੇਰੇ ਦਿਲ ਦੀਆਂ ਡੂੰਘਾਈਆਂ ਤੇ ਇਸ ਅਨੋਖੀ ਸ਼ਖਸੀਅਤ ਦੀ ਇਕ ਅਜੇਹੀ ਮੋਹਰ ਛਾਪ ਲਾ ਦਿਤੀ, ਜੋ ਅਜ ਵੀ ਅਗੇ ਨਾਲੋਂ ਹੋਰ ਵਧੇਰੇ ਡੂੰਘੀ ਤੇ ਚਮਕਦੀ ਅਨੁਭਵ ਕਰ ਰਿਹਾ ਹਾਂ। ਦੋ ਦਹਾਕੇ ਬੀਤ ਜਾਣ ਪਿਛੋਂ ਵੀ ਸ੍ਰ: ਮਨੋਹਰ ਸਿੰਘ ਹੋਰ ਪਿਆਰਾ, ਹੋਰ ਨਿੱਘਾ ਤੇ ਹੋਰ ਸੁਹਿਰਦ ਮਨੁੱਖ ਪ੍ਰਤੀਤ ਹੁੰਦਾ ਹੈ। ਮਿਠ ਬੋਲੜਾ, ਸਪੱਸ਼ਟ ਸੋਚ ਵਾਲਾ, ਜਮਾਂਦਰੂ ਸਾਹਿਤਕ ਰੁਚੀਆਂ ਲੈ ਕੇ ਤੁਰਿਆ, ਜਿਸ ਵੀ ਸਭਾ ਜਾਂ ਮਹਿਫਲ ਵਿਚ ਬੈਠਾ, ਬੱਸ ਸੁਹਿਰਦਤਾ ਦੀ ਖੁਸ਼ਬੂ ਖਿਲਾਰ ਜਾਂਦਾ ਹੈ।

ਫਿਰ ਕੁਝ ਸਾਲਾਂ ਪਿਛੋਂ ਮਨੋਹਰ ਸਿੰਘ 'ਮਾਰਕੋ' ਦੀਆਂ "ਚਿੱਠੀਆਂ ਲਿਖ ਸਤਿਗੁਰਾਂ ਵਲ ਪਾਈਆਂ" ਦੀ ਲੜੀ ਦੀ ਪਹਿਲੀ ਚਿੱਠੀ ਅਖ਼ਬਾਰਾਂ ਵਿਚ ਪ੍ਰਕਾਸ਼ਤ ਹੋਈ। ਪੜ੍ਹ ਕੇ ਰੋਂਗਟੇ ਖੜੇ ਹੋ ਗਏ। ਉਹ ਚਿੱਠੀ ਹਰ ਪੰਥ ਦਰਦੀ ਤੇ ਹਰ ਸੂਝਵਾਨ ਸਿੱਖ ਦੀ ਅੰਤਰ-ਆਤਮੇਂ ਦੀ ਆਵਾਜ਼ ਸੀ। ਮੈਨੂੰ ਅਹਿਸਾਸ ਹੋਇਆ ਕਿ ਬਾਹਰੋਂ ਨਿਰੋਲ ਕਾਰੋਬਾਰੀ ਤੇ ਵਪਾਰੀ ਨਜ਼ਰ ਆਉਂਦਾ, ਮਨੋਹਰ ਸਿੰਘ ਗੁੱਝਾ ਸਾਹਿਤਕਾਰ, 'ਸਾਹਿਤ ਤੇ ਇਤਿਹਾਸ' ਦਾ ਖੋਜੀ ਤੇ ਧਰਮ ਦੀਆਂ ਬੁਨਿਆਦੀ ਕਦਰੋ-ਕੀਮਤਾਂ ਨੂੰ ਜਾਣਨ ਵਾਲਾ ਵਿਦਵਾਨ ਪੁਰਸ਼ ਹੈ। ਇਹਦੇ ਪਾਸ ਸਿੱਖ ਇਤਿਹਾਸ ਤੇ ਸਿੱਖ ਸਾਹਿਤ ਦੀ ਖੋਜ ਦਾ ਇਤਨਾ ਭੰਡਾਰ ਹੈ, ਜਿਤਨਾ ਸ਼ਾਇਦ ਕਈ ਯੂਨੀਵਰਸਿਟੀਆਂ ਪਾਸ ਵੀ ਨ ਹੋਵੇ।

ਬੱਸ, ਮਨੋਹਰ ਸਿੰਘ ਮਾਰਕੋ ਦੀਆਂ "ਸਤਿਗੁਰਾਂ ਵਲ ਚਿੱਠੀਆਂ" ਛਪਦੀਆਂ ਗਈਆਂ ਤੇ ਕਈ ਦਰਜਨ ਅਖ਼ਬਾਰਾਂ ਵਿਚ ਉਹਨਾਂ ਦੀ ਪ੍ਰਕਾਸ਼ਨਾਂ ਨਾਲ, ਸਾਰੇ ਪੰਥ ਵਿਚ ਚਰਚਾ ਚਲ ਪਈ। ਹਰ ਪਾਸਿਉਂ ਇਸ ਅੰਤਰ-ਆਤਮਾ ਦੀ ਆਵਾਜ਼ ਨੂੰ ਪ੍ਰਸੰਨਤਾ ਦਾ ਹੁੰਗਾਰਾ ਮਿਲਿਆ। ਪੁਸਤਕ ਰੂਪ ਵਿਚ ਇਹ ਚਿੱਠੀਆਂ 1976 ਵਿਚ ਪਹਿਲੀ ਵਾਰ ਪ੍ਰਕਾਸ਼ਤ ਹੋਈਆਂ। ਮਾਰਕੋ ਦੀ ਇਹ ਪਹਿਲੀ ਰਚਨਾ ਸੀ। ਵਿਅੰਗਾਤਮਕ ਢੰਗ ਨਾਲ ਕੌਮ ਦੀਆਂ ਕੁਰੀਤੀਆਂ ਵਲ ਪੰਥ ਦਾ ਧਿਆਨ ਖਿਚਿਆ ਗਿਆ।

ਆਪਣੀ ਇਸ ਪਹਿਲੀ ਰਚਨਾ ਨਾਲ, ਜੋ ਆਕਾਰ ਵਿਚ ਛੋਟੀ ਜਿਹੀ ਨਜ਼ਰ ਆਉਂਦੀ ਸੀ। ਮਨੋਹਰ ਸਿੰਘ ਪੰਜਾਬੀ ਲੇਖਕਾਂ ਦੀ ਪਹਿਲੀ ਕਤਾਰ ਦੇ ਬਹੁਤ ਨੇੜੇ

ਆ ਖਲੋਤਾ ਦਿਸਣ ਲਗ ਪਿਆ ।

ਸ੍ਰ: ਮਨੋਹਰ ਸਿੰਘ ਦੀ ਦੂਜੀ ਪੁਸਤਕ "ਫੁੱਲ ਕਿੱਕਰਾਂ ਦੇ" ਜਦ ਪ੍ਰਕਾਸ਼ਤ ਹੋਈ ਤਾਂ ਮਾਰਕੋ ਦੀ ਬਹੁਪੱਖੀ ਸ਼ਖਸੀਅਤ ਦੇ ਹੋਰ ਕਈ ਨਵੇਂ ਰੂਪ ਸਾਹਮਣੇ ਆ ਗਏ । ਪਹਿਲੀ ਵਾਰ ਮੇਰੀ ਗਿਆਤ ਵਿਚ ਆਇਆ ਕਿ ਮਨੋਹਰ ਸਿੰਘ ਤਾਂ ਜਮਾਂਦਰੂ ਕਵੀ ਵੀ ਹੈ । ਉਹਦੇ ਅੰਦਰ ਵਲਵਲੇ ਦਾ ਹੜ੍ਹ ਹੈ, ਜੋ ਸਮੇਂ ਸਮੇਂ ਸਿਰ ਕਵਿਤਾ ਦਾ ਰੂਪ ਧਾਰ ਕੇ ਕਾਨੀਬੰਦ ਹੋ ਕੇ ਪ੍ਰਗਟ ਹੁੰਦਾ ਰਹਿੰਦਾ ਹੈ । ਇਸ ਪੁਸਤਕ ਵਿਚ 400 ਮੌਲਿਕ ਸ਼ਿਅਰ ਹਨ। ਕੁਝ ਸ਼ਿਅਰ ਤੇ ਉਨ੍ਹਾਂ ਵਿਚਲੇ ਵਿਚਾਰਾਂ ਦੀ ਮੌਲਿਕਤਾ ਭੁਲਦੀ ਨਹੀਂ :—

(1) ਬਲਦੇ ਦੀਵੇ ਵਾਂਗਰਾਂ ਬਲ ਬਲ ਉਠਦੀ ਚੀਸ ।
ਮਾਏ ! ਵਧੇਰੇ ਜੀਣ ਦੀ ਦੇ ਨਾ ਹੋਰ ਅਸੀਸ ।

(2) ਕਾਤਲ ਨੂੰ ਸਾਹਵੇਂ ਵੇਖਕੇ ਮੈਂ ਮੁਸਕਰਾ ਪਿਆ,
ਦਿਲ ਨੇ ਬਤੇਰਾ ਆਖਿਆ, ਥੋੜਾ ਜਿਹਾ ਤਾਂ ਰੋ ।

(3) ਯਾਦਾਂ ਦੇ ਆਸਰੇ ਹੀ ਕੁਝ ਦੇਰ ਜੀ ਲਿਆ ਹੈ,
ਮਰਨਾ ਪਿਆ ਹੈ ਅਕਸਰ, ਤੇਰੇ ਕਰੀਬ ਰਹਿ ਕੇ ।

(4) ਕਹਿਣ ਨੂੰ ਸਭ ਟਹਿਣੀਆਂ, ਇਕੋ ਜਿਹੀਆਂ,
ਆਲ੍ਹਣੇ ਦਾ ਭਾਰ ਝਲਦੀ ਕੋਈ ਕੋਈ ।

ਪਹਿਲੀ ਪੁਸਤਕ ਮਨੋਹਰ ਸਿੰਘ ਦੀ ਵਿਅੰਗਮਈ, ਦਿਲ ਦੀ ਹੂਕ, ਵਾਰਤਕ ਦੀ ਇਕ ਉਤਮ ਵਨੰਗੀ ਸੀ ਤੇ ਦੂਜੀ ਪੁਸਤਕ 'ਫੁੱਲ ਕਿੱਕਰਾਂ ਦੇ' ਕਵਿਤਾ ਦੇ ਖੇਤਰ ਵਿਚ ਇਕ ਨਿਰਾਲਾ ਤਜਰਬਾ ਸੀ । ਇਸ ਪੁਸਤਕ ਨੂੰ ਜਿਵੇਂ ਸਚਿੱਤਰ ਰੂਪ ਦਿਤਾ ਗਿਆ, ਵਧੀਆ ਕਾਗਜ਼ ਤੇ ਬਹੁਰੰਗੀ ਛਪਾਈ ਕਰਵਾਈ ਗਈ। ਕਵਿਤਾਵਾਂ ਦੇ ਨਾਲ, ਖ਼ਿਆਲਾਂ ਦੀ ਉਡਾਰੀ ਨੂੰ ਚਿਤਰਕਲਾ ਦੇ ਕੋਮਲ ਹੁਨਰ ਨਾਲ ਸ਼ਿੰਗਾਰਿਆ ਗਿਆ, ਉਸ ਤੋਂ ਪਤਾ ਲਗਦਾ ਹੈ ਕਿ ਸ੍ਰ: ਮਨੋਹਰ ਸਿੰਘ ਕਲਾਕਾਰ ਹੈ, ਉਹਨੂੰ ਆਰਟ ਦੀ ਸੋਝੀ ਹੈ ਤੇ ਉਹ ਰੀਝ ਨਾਲ ਕਿਸੇ ਪੁਸਤਕ ਨੂੰ ਤਿਆਰ ਕਰਦਾ ਹੈ । ਇਕ ਵਪਾਰੀ ਮਨੁੱਖ ਦੀ, ਆਰਟ ਵਿਚ ਇਤਨੀ ਰੁਚੀ ਹੈਰਾਨੀ ਵਾਲੀ ਹੈ । ਪੰਜਾਬੀ ਵਿਚ ਅਜ ਤਕ ਕੋਈ ਹੋਰ ਪੁਸਤਕ ਅਜੇਹੀ ਵਧੀਆ, ਹਾਲੇ ਛਪੀ ਹੋਈ ਮੈਂ ਨਹੀਂ ਵੇਖੀ ।

ਤੇ ਹੁਣ ਹਾਜ਼ਰ ਹੈ, ਸ੍ਰ: ਮਨੋਹਰ ਸਿੰਘ ਮਾਰਕੋ ਦੇ ਲੇਖਾਂ ਦੀ ਤੀਜੀ ਪੁਸਤਕ "ਬਲਿਹਾਰੀ ਗੁਰ ਆਪਣੇ" । ਇਸ ਵਿਚ ਮਨੋਹਰ ਸਿੰਘ ਮਾਰਕੋ ਦੇ ਲੇਖ, "ਹਸਮੁਖ ਗੁਰੂ ਨਾਨਕ", "ਗੁਰੂ ਤੇਗ ਬਹਾਦਰ ਜੀ ਦੇ ਸੁਹਜ ਗੁਣ", ਤੇ "ਬਲ ਹੋਆ ਬੰਧਨ ਛੁਟੈ", ਸ਼ਾਮਲ ਹਨ । ਪਹਿਲਾ ਲੇਖ ਗੁਰੂ ਨਾਨਕ ਦੇਵ ਜੀ ਬਾਰੇ ਤੇ ਅਗਲੇ ਛੇ ਲੇਖ ਗੁਰੂ ਤੇਗ ਬਹਾਦਰ ਜੀ ਦੇ ਵੱਖ ਵੱਖ ਗੁਣਾਂ ਨੂੰ ਵਾਚਣ ਵਾਲੇ ਹਨ । ਲਿਖਣ ਢੰਗ ਮਾਰਕੋ ਦਾ ਬਿਲ-ਕੁਲ ਨਿਰਾਲਾ ਹੈ, ਵਿਸ਼ੇ ਉਹ ਚੁਣੇ ਹਨ ਜਿਹਨਾਂ ਬਾਰੇ ਪਹਿਲਾਂ ਘਟ ਹੀ ਕਿਸੇ ਵਿਚਾਰਵਾਨ

ਨੇ ਵਿਚਾਰ ਕੀਤਾ ਹੈ। ਮਨੁੱਖ ਦੇ ਰੂਪ ਵਿਚ ਵਿਚਰੇ, ਸਤਿਗੁਰਾਂ ਦੇ ਮਾਨਵੀ ਗੁਣਾਂ ਵੱਲ ਅਨੋਖੇ ਢੰਗ ਨਾਲ ਝਾਤ ਪਾਈ ਹੈ। ਗੁਰੂ ਨਾਨਕ ਦੇਵ ਜੀ ਦੀਆਂ ਜਿਤਨੀਆਂ ਤਸਵੀਰਾਂ ਚਿਤਰਕਾਰਾਂ ਨੇ ਆਪਣੀ ਕਲਪਣਾ ਸ਼ਕਤੀ ਨਾਲ ਬਣਾਈਆਂ ਹਨ, ਉਹਨਾਂ ਵਿਚ ਬਾਲਪਨ ਦੀਆਂ ਦੋ ਤਿੰਨ ਤਸਵੀਰਾਂ ਨੂੰ ਛੱਡ ਕੇ ਬਾਕੀ ਸਭ ਚਿੱਟੇ ਦਾਹੜੇ ਵਾਲਾ ਬਾਬਾ ਨਾਨਕ ਦੇ ਚਿੱਤਰ ਹਨ। ਪਹਿਲੀ ਵਾਰ ਸ੍ਰ: ਮਨੋਹਰ ਸਿੰਘ ਮਾਰਕੋ ਨੇ ਗੁਰੂ ਨਾਨਕ ਦੇਵ ਜੀ ਦੀ ਭਰ-ਪੂਰ ਸ਼ਖਸੀਅਤ ਵਿਚੋਂ, ਹਸਮੁਖ ਹੋਣ ਦੇ ਗੁਣ ਨੂੰ ਨਿਖੇੜ ਕੇ ਬਿਆਨ ਕੀਤਾ ਹੈ ਤੇ ਕੇਵਲ ਕਲਪਣਾ ਨਾਲ ਸਾਬਤ ਨਹੀਂ ਕਰ ਦਿਤਾ, ਸਗੋਂ ਗੁਰੂ ਨਾਨਕ ਦੇਵ ਜੀ ਦੀ ਜੀਵਨ ਯਾਤਰਾ ਦੀਆਂ ਘਟਨਾਵਾਂ ਬਿਆਨ ਕਰਕੇ ਸਾਬਤ ਕੀਤਾ ਹੈ। ਉਨ੍ਹਾਂ ਦੇ ਹਸਮੁਖ ਸੁਭਾਅ ਤੇ ਹਸਮੁਖ ਤਰੀਕੇ ਨਾਲ ਹੀ ਸੁਧਾਰ ਦੀ ਰੁਚੀ ਦਾ ਕਮਾਲ ਹੈ ਕਿ ਜਿਥੇ ਵੀ ਉਹ ਗਏ, ਸਭ ਜਗਤ ਪੈਰੀਂ ਪਾਇਆ।

ਇਸੇ ਤਰ੍ਹਾਂ ਅਗਲੇ ਲੇਖਾਂ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਸੁਹਜ ਗੁਣਾਂ, ਸੁੰਦਰ ਸਰੂਪ, ਨਿਰਭੈ ਤੇ ਪ੍ਰੇਮ ਸਨੇਹੀ ਹੋਣ ਬਾਰੇ ਵੱਖ ਵੱਖ ਥਾਂ ਤੇ ਜੀਵਨ ਘਟਨਾਵਾਂ ਤੇ ਉਨ੍ਹਾ ਦੀ ਰਚਨਾ, ਬਾਣੀ ਦੇ ਆਧਾਰ ਤੇ ਆਪਣੇ ਵਿਚਾਰਾਂ ਨੂੰ ਸੱਪਸ਼ਟ ਕੀਤਾ ਹੈ। ਇਸ ਗੱਲ ਦਾ ਉਚੇਚੇ ਤੌਰ ਤੇ ਧਿਆਨ ਰਖਿਆ ਹੈ, ਕਿ ਵਿਚਾਰ ਉਹ ਬਣਾਏ ਜਾਣ ਜਿਨ੍ਹਾਂ ਦਾ ਆਧਾਰ ਗੁਰਬਾਣੀ ਹੋਵੇ। ਸਿੱਖ ਧਰਮ ਫਿਲਾਸਫੀ, ਸਿੱਖ ਇਤਿਹਾਸ ਤੇ ਸਿੱਖ ਪ੍ਰੰਪਰਾਵਾਂ ਨੂੰ, ਹਰ ਮਾਪ ਤੋਲ ਸਮੇਂ ਸਾਹਮਣੇ ਰਖਿਆ ਜਾਏ। ਮੇਰੇ ਵਿਚਾਰ ਵਿਚ ਇਸ ਪਾਸੇ ਵੀ ਸ੍ਰ: ਮਨੋਹਰ ਸਿੰਘ ਮਾਰਕੋ ਦਾ ਇਹ ਯਤਨ ਪੰਜਾਬੀ ਵਿਚ ਪਹਿਲੀ ਘਾਲਣਾ ਹੀ ਹੈ। ਜਿਥੇ "ਚਿੱਠੀਆਂ" ਵਿਚ ਬਹੁਤਾ ਵਿਅੰਗਮਈ ਢੰਗ ਸੀ ਉਥੇ ਇਸ ਪੁਸਤਕ ਵਿਚ ਦਲੀਲ, ਇਤਿਹਾਸਕ-ਹਵਾਲੇ ਤੇ ਗੁਰਬਾਣੀ ਦੀਆਂ ਟੂਕਾਂ ਨਾਲ ਆਪਣੇ ਵਿਚਾਰ ਨੂੰ ਸਪੱਸ਼ਟ ਹੀ ਨਹੀਂ ਕੀਤਾ ਸਗੋਂ ਅਤਿ ਪ੍ਰਭਾਵਸ਼ਾਲੀ ਵੀ ਬਣਾ ਲਿਆ ਹੈ। ਸ੍ਰ: ਮਨੋਹਰ ਸਿੰਘ ਦਾ, ਆਪਣੀ ਸੋਚ ਤੇ ਵਿਚਾਰ ਨੂੰ ਪੜ੍ਹਨ ਵਾਲੇ ਦੇ ਧੁਰ ਅੰਦਰ ਤਕ ਪਹੁੰਚਾ ਸਕਣ ਦੀ ਸਮਰਥਾ ਦਾ ਪ੍ਰਗਟਾਵਾ ਹੈ।

ਸ੍ਰ: ਮਨੋਹਰ ਸਿੰਘ ਵਧਾਈ ਦੇ ਹੱਕਦਾਰ ਹਨ, ਜਿਨ੍ਹਾਂ ਨੇ ਆਪਣੇ ਕਾਰੋਬਾਰੀ ਰੁਝੇਵਿਆਂ ਵਿਚੋਂ ਸਮਾਂ ਕਢ ਕੇ ਪੰਥ, ਦੇਸ਼, ਸਮਾਜ ਤੇ ਸਭਿਆਚਾਰ ਦੀ ਸੇਵਾ ਦਾ ਬੀੜਾ ਚੁਕਿਆ ਹੈ। ਸਤਿਗੁਰ ਸਚੇ ਪਾਤਸ਼ਾਹ ਉਨ੍ਹਾਂ ਦੀ ਕਲਮ ਵਿਚ ਹੋਰ ਸ਼ਕਤੀ ਭਰੇ ਤਾਂਕਿ ਉਹ ਧਰਮ, ਪੰਥ ਤੇ ਇਤਿਹਾਸ ਨੂੰ ਉਸਾਰੂ ਪਾਸੇ ਸੇਧ ਦੇਣ ਲਈ, ਨਿਰਭਉ ਤੇ ਨਿਰਵੈਰ ਹੋ ਕੇ ਕਲਮ ਚਲਾਂਦੇ ਰਹਿਣ।

ਗੁਰੂ ਸਾਹਿਬਾਨ ਬਾਰੇ ਬਹੁਤ ਕੁਝ ਪਹਿਲਾਂ ਵੀ ਲਿਖਿਆ ਗਿਆ ਹੈ ਪਰ ਸ੍ਰ: ਮਨੋਹਰ ਸਿੰਘ ਨੇ ਉਨ੍ਹਾਂ ਪਾਸੇ ਝਾਤ ਪਾਈ ਹੈ ਜਿਧਰ ਹੋਰ ਪਹਿਲਾਂ ਕੋਈ ਨਹੀਂ ਜਾ ਸਕਿਆ।

**ਪ੍ਰੋ: ਗਿਆਨੀ ਭਜਨ ਸਿੰਘ M. A.**

ਗੁਰੂ ਤੇਗ ਬਹਾਦਰ, ਖਾਲਸਾ (ਈ) ਕਾਲਜ

ਦੇਵ ਨਗਰ, ਨਵੀਂ ਦਿੱਲੀ

1 ਅਗਸਤ, 1986

# ਬਲਿਹਾਰੀ ਗੁਰ ਆਪਣੇ

## ਲੇਖ ਸੂਚੀ


| | | |
|---|---|---|
| 1 | ਹਸਮੁਖ ਗੁਰੂ ਨਾਨਕ | ... 19 |
| 2 | ਗੁਰੂ ਤੇਗ ਬਹਾਦਰ ਜੀ ਦੇ ਸੁਹਜ ਗੁਣ | ... 45 |
| 3 | ਬਲ ਹੋਆ ਬੰਧਨ ਛੁਟੇ | ... 85 |

# ਇਕ ! ਦੋ !! ਤਿੰਨ !!!

ਸਚਮੁਚ ਮੈਂ ਹਿਸਾਬ ਵਿਚ ਕਮਜ਼ੋਰ ਹਾਂ, ਤਾਂਹੀਓਂ ਇਸ "ਇਕ, ਦੋ, ਤਿੰਨ" ਦੀ ਗਿਣਤੀ ਯਾਦ ਕਰਨ ਵਿਚ, ਤਿੰਨ ਦਹਾਕੇ ਲਗ ਗਏ ਹਨ। ਆਪਣੇ ਸੁਹਿਰਦ ਪਾਠਕਾਂ ਨੂੰ ਮੇਰੀ ਇਹ ਤੀਸਰੀ ਭੇਟਾ ਹੈ। ਜੋ ਸਹਿਯੋਗ ਮੇਰੀਆਂ ਪਹਿਲੀਆਂ ਦੋ ਪੁਸਤਕਾਂ ਨੂੰ ਮਿਲਿਆ ਹੈ, ਮੇਰੇ ਲਈ ਉਹ ਕੋਈ ਘਟ ਮਾਣ ਦੀ ਗੱਲ ਨਹੀਂ।

ਮੈਂ ਆਪਣੀ ਹਰ ਪੁਸਤਕ ਲਈ, ਨਵਾਂ ਲੇਖ-ਵਿਸ਼ਾ ਪੇਸ਼ ਕਰਨ ਦਾ ਜਤਨ ਕੀਤਾ, ਜਿਵੇਂ :—

1. ਮੇਰੀ ਪਹਿਲੀ ਪੁਸਤਕ "ਚਿੱਠੀਆਂ ਲਿਖ ਸੁਤਿਗੁਰਾਂ ਵਲ ਪਾਈਆਂ", ਵਿਅੰਗ-ਵਾਰਤਕ ਸੀ ; ਜਿਸ ਨੂੰ ਸੁਚੱਜੀ ਮਿਲਵਰਤਣ ਸਦਕਾ, ਪਿਛਲੇ ਦਸ ਸਾਲਾਂ ਵਿਚ ਨੌਂ ਵਾਰੀ ਛੱਪਣ ਦਾ ਸੁਭਾਗ ਮਿਲਿਆ ਹੈ। ਹੁਣ ਇਕ ਹੋਰ ਐਡੀਸ਼ਨ, ਹਿੰਦੀ ਵਿਚ ਵੀ ਛਾਪਿਆ ਜਾ ਰਿਹਾ ਹੈ।

2. ਦੂਜੀ ਪੁਸਤਕ "ਫੁੱਲ ਕਿੱਕਰਾਂ ਦੇ" ਚਾਰ ਸੌ ਮੌਲਿਕ ਸ਼ਿਅਰਾਂ ਤੇ ਅਧਾਰਿਤ ਸੀ। ਇਸ ਦੇ ਨਾਲ 24 ਪੰਨੇ ਕਲਾਤਮਕ ਫ਼ੋਟੋ-ਐਲਬਮ ਸੀ, ਜੋ ਆਰਟ ਪੇਪਰ ਤੇ ਛਾਪ ਕੇ, ਹਰ ਤਸਵੀਰ ਦੇ ਨਾਲ, ਤਿੰਨ ਲਿਪੀਆਂ ਵਿਚ, ਢੁਕਵੇਂ ਸ਼ਿਅਰ ਦਿਤੇ ਗਏ ਸਨ। ਸਾਰੀ ਪੁਸਤਕ, ਵਧੀਆ ਕਾਗਜ਼ ਉਪਰ ਲਾਈਨ ਅਤੇ ਫ਼ੋਟੋ ਬਲਾਕਾਂ ਰਾਹੀਂ ਦੋ ਰੰਗੀ ਛਪਾਈ ਨਾਲ ਸ਼ਿੰਗਾਰੀ ਗਈ ਸੀ। ਇਸ ਪੁਸਤਕ ਨੂੰ ਛਪਾਈ-ਵਰਹੇ ਦੀ ਸ੍ਰੇਸ਼ਟ ਪੁਸਤਕ ਘੋਸ਼ਤ ਕੀਤਾ ਗਿਆ ਤੇ ਲੇਖਕ ਨੂੰ "ਸ਼੍ਰੋਮਣੀ ਸਾਹਿਤਕਾਰ" ਦੀ ਉਪਾਧੀ ਨਾਲ ਸਨਮਾਨਤ ਕੀਤਾ ਗਿਆ। "ਟਰਾਫ਼ੀ" ਅਤੇ "ਸ਼ੀਲਡ" ਵੀ ਪਰਦਾਨ ਕੀਤੇ ਗਏ।

3. ਇਹ ਤੀਸਰੀ ਹੱਥਲੀ ਪੁਸਤਕ "ਬਲਿਹਾਰੀ ਗੁਰ ਆਪਣੇ" ਧਾਰਮਕ ਲੇਖਾਂ ਤੇ ਆਧਾਰਤ, ਤੁਹਾਡੀ ਸੇਵਾ ਵਿਚ ਹਾਜ਼ਰ ਹੈ। ਇਸ ਦਾ ਨਿਰਣਾ, ਤੁਹਾਡੀ ਸੁਹਿਰਦਤਾ ਤੇ ਨਿਰਭਰ ਹੈ। ਇਹ ਵੀ ਇਕ ਨਵੇਕਲਾ ਜਤਨ ਹੈ।

4. ਆਉਣ ਵਾਲੀ ਚੌਥੀ ਪੁਸਤਕ "ਸੌ ਸਿਆਣੇ ਇਕੋ ਮਤਿ" ਵਿਚ ਸਿਆਣਪ ਦੇ 250 ਨੁਕਤੇ (ਟੂਕਾਂ) ਹੋਣਗੇ। ਹੁਣ ਤੋਂ ਹੀ ਇਹ ਪੰਜਾਬੀ ਦੇ ਚੋਣਵੇਂ ਪਰਚਿਆਂ ਵਿਚ ਲੜੀਵਾਰ ਛਪ ਰਹੇ ਹਨ, ਤੇ ਮੇਰੀ ਅਗਲੇਰੀ ਪੁਲਾਂਘ ਲਈ ਮੇਰਾ ਹੌਂਸਲਾ ਵਧਾ ਰਹੇ ਹਨ। ਇਸ ਤਰ੍ਹਾਂ ਸਾਹਿਤਕ, ਸਮਾਜਕ ਤੇ ਧਾਰਮਕ ਪਖੋਂ, ਕਵਿਤਾ, ਵਿਅੰਗ-ਵਾਰਤਕ ਅਤੇ ਕਲਾ-

ਚਿਤਰਾਂ ਰਾਹੀਂ, ਪੰਜਾਬੀ ਬੋਲੀ ਲਈ ਆਪਣਾ ਯੋਗ-ਦਾਨ ਅਰਪਣ ਕਰਨ ਦਾ ਉਪਰਾਲਾ ਕੀਤਾ ਹੈ।

ਉਪਰੋਕਤ ਸਾਹਿਤਕ ਪੁਸਤਕਾਂ ਦੇ ਨਾਲ ਨਾਲ, ਜੋ ਜ਼ਿੰਮੇਵਾਰੀ ਮੈਨੂੰ ਆਪਣੇ ਅੰਦਰੋਂ ਮਹਿਸੂਸ ਹੁੰਦੀ ਹੈ, ਉਹ ਦੋ ਹੋਰ ਬਹੁਤ ਹੀ ਮਹੱਤਵਪੂਰਣ ਧਾਰਮਕ-ਪੁਸਤਕਾਂ ਦੇਣ ਦਾ ਵਿਚਾਰ ਹੈ, ਜਿਨ੍ਹਾਂ ਵਿਚੋਂ ਇਕ ਤਾਂ "ਪੁਰਾਤਨ ਹੱਥ-ਲਿਖਤੀ ਬੀੜਾਂ ਦਾ ਇਤਿਹਾਸ" ਹੈ ਤੇ ਦੂਜੀ, "ਪੁਰਾਤਨ ਜਨਮ-ਸਾਖੀਆਂ" ਤੇ ਆਧਾਰਿਤ ਹੋਵੇਗੀ

ਪੁਰਾਤਨ ਬੀੜਾਂ ਬਾਰੇ ਪੁਸਤਕ, ਵਡੇ ਆਕਾਰ ਦੇ 1000 ਪੰਨੇ ਦੀ ਹੋਵੇਗੀ। ਡੇਢ ਦੋ ਸੌ ਪੁਰਾਤਨ ਹਥ-ਵਿਖਤੀ ਬੀੜਾਂ ਦੀ ਲੋੜੀਂਦੀ ਫੋਟੋਗਰਾਫ਼ਿਕ ਜਾਣਕਾਰੀ, ਇਸ ਸਮੇਂ ਮੇਰੀ ਪਹੁੰਚ ਵਿਚ ਹੈ ਜਾਂ ਮੇਰੇ ਪਾਸ ਮੌਜੂਦ ਹੈ। ਇਸ ਪੁਸਤਕ ਦੀ ਦੋ ਤਿੰਨ ਸੌ ਸਾਲਾਂ ਤੋਂ ਲੋੜ-ਪੂਰਤੀ ਨਹੀਂ ਕੀਤੀ ਜਾ ਸਕੀ। ਹੁਣ ਅਸਲ ਬੀੜਾਂ ਦਾ ਜ਼ਾਇਆ ਹੋ ਜਾਣਾ, ਇਕ ਇਹੋ ਜਿਹਾ ਪੰਥਕ ਘਾਟਾ ਹੈ, ਜੋ ਸਮਾਂ ਗੁਜ਼ਰਨ ਦੇ ਨਾਲ, ਫਿਰ ਕਦੇ ਪੂਰਾ ਹੋ ਵੀ ਨਹੀਂ ਸਕਣਾ। ਬਹੁਤ ਸਾਰੀ ਮਾਇਆ ਅਤੇ ਬਹੁਤ ਸਾਰਾ ਹੀ ਸਮਾਂ ਇਸ ਉਪਰਾਲੇ ਲਈ ਲੋੜੀਂਦਾ ਹੋਵੇਗਾ। ਮਾਇਆ ਦੇ ਪਰਬੰਧ ਲਈ ਤਾਂ ਸ਼ਾਇਦ ਮੈਂ ਕਿਸੇ ਨੂੰ ਖੇਚਲ ਨਾ ਹੀ ਦੇਵਾਂ, ਪਰ ਸਮਾਂ ਅਕਾਲ ਪੁਰਖ ਦੇ ਹੱਥ ਹੈ। 70 ਸਾਲਾਂ ਦੀ ਉਮਰ ਭੋਗ ਕੇ, ਹੁਣ ਬਹੁਤਾ ਭਰੋਸਾ ਇਸ ਦੇਹੀ ਤੇ ਕੀਤਾ ਨਹੀਂ ਜਾ ਸਕਦਾ। ਦੂਜਾ ਜਤਨ ਪੁਰਾਤਨ ਜਨਮ ਸਾਖੀਆਂ ਦਾ ਪਰਸੰਗ ਹੈ। ਇਸ ਤੋਂ ਛੁਟ ਗੁਰੂ ਸਾਹਿਬਾਨ ਦੇ ਹੱਥ ਲਿਖਤੀ ਹੁਕਮਨਾਮੇ, ਸਿੱਖ ਕਾਲ ਦੇ ਸਿਕਿਆਂ ਦਾ ਜਾਣਕਾਰੀ ਭਰਪੂਰ ਇਤਿਹਾਸ, ਗੁਰੂ ਕਾਲ ਦੀਆਂ ਯਾਦਗਾਰੀ ਵਸਤਾਂ, ਇਤਿਆਦਿ, ਮੇਰੇ ਸਾਹਿਤਕ ਕੰਮਾਂ ਤੋਂ ਵਖਰਾ ਹੈ। ਇਸ ਸਾਰੇ ਕੰਮ ਨੂੰ ਨੇਪਰੇ ਚਾੜਨ ਲਈ "ਮਾਰਕੋ ਸਾਹਿਤਕ ਖੋਜ਼ ਕੇਂਦਰ" ਨੂੰ ਟਰੱਸਟ ਰਾਹੀਂ ਰੂਪਮਾਨ ਕਰਨ ਦਾ ਜਤਨ ਹੈ। ਸਤਿਗੁਰੂ ਦੀਆਂ ਗੱਲਾਂ ਸਤਿਗੁਰੂ ਆਪ ਹੀ ਜਾਣੇ। ਜੇ ਮੇਰੀ ਕੋਈ ਸੇਵਾ ਕਬੂਲ ਹੋ ਸਕੀ ਤਾਂ ਆਪਣੇ ਆਪ ਨੂੰ ਵਡਭਾਗਾ ਜਾਣਾਂਗਾ, ਅਤੇ ਤੁਹਾਡਾ ਵੀ ਰਿਣੀ ਹੋਵਾਂਗਾ, ਜਿਨ੍ਹਾਂ ਦਾ ਸਹਿਯੋਗ ਸਦਾ ਮੇਰੇ ਨਾਲ ਰਿਹਾ ਹੈ।

"ਮੈਂ ਘਸਮੈਲਾ ਚਾਨਣ, ਡੁਬਦੇ ਸੂਰਜ ਦਾ,
ਜੋ ਅੰਬਰਾਂ ਤੋਂ ਹੌਲੀ ਹੌਲੀ ਤਿਲਕ ਰਿਹਾ।"

ਨਵੀਂ ਦਿੱਲੀ
ਅਗੱਸਤ 1986

**ਮਨੋਹਰ ਸਿੰਘ ਮਾਰਕੋ**

## ਪ੍ਰੇਰਨਾ ਸਰੋਤ :—

ਬਲਿਹਾਰੀ ਗੁਰ ਆਪਣੇ
ਦਿਉਹਾੜੀ ਸਦ ਵਾਰ
ਜਿਨਿ ਮਾਣਸ ਤੇ ਦੇਵਤੇ ਕੀਏ
ਕਰਤ ਨਾ ਲਾਗੀ ਵਾਰ

ਗੁਰੂ ਨਾਨਕ ਦੇਵ ਜੀ

**ਖੁਲ੍ਹ ਕੇ ਹੱਸੋ, ਕਿ ਰੋਣੇ ਤੋਂ ਬਚ ਜਾਉ**

"ਅਗਿਆਤ"



Collection : Marco's

ਬਾਬਾ ਜੀ ਦਾ ਇਕ ਪੁਰਾਤਨ ਚਿਤਰ

ਕ੍ਰਿਤ : ਉਸਤਾਦ ਅੱਲਾ ਬਖ਼ਸ਼ ਮੁਸੱਵਰ ਲਾਹੌਰ ਵਾਲੇ
ਉਦਮ : ਬੇਦੀ ਬ੍ਰਿਜਬਲਭ ਸਿੰਘ ਊਨਾ ਵਾਲੇ

ੴ

# ਹਸ-ਮੁਖ ਗੁਰੂ ਨਾਨਕ

ਹਸਣ ਹਸਾਉਣ ਦੇ ਵਿਕੋਲਿਤਰੇ ਢੰਗ, ਕੇਵਲ ਤਨ ਲਈ ਹੀ ਨਹੀਂ, ਸਗੋਂ ਮਨ ਲਈ ਵੀ ਇਕ ਨਿਰੋਆ ਸਾਧਨ ਹਨ । ਹੱਸਾ ਸਕਣਾ ਇਕ ਕਲਾ ਹੈ । ਮੂਰਖ ਦੇ ਹੱਥ ਆਈ ਇਹ ਕਲਾ, ਉਸ ਦੇ ਅੰਦਰ ਵਾਂਗ ਖੋਖਲੀ ਹੈ ਅਤੇ ਸੁਘੜ ਦੇ ਹੱਥ ਆਈ ਇਹੋ ਕਲਾ, ਉਸ ਦੀ ਆਤਮਕ ਭਰਪੂਰਤਾ ਦਾ ਚਿੰਨ੍ਹ ਹੈ । ਹਾਸੇ ਅਤੇ ਹਾਸ-ਵਿਅੰਗ ਦਾ ਕਲਾਮਈ ਸਬੰਧ ਹੈ । ਹਾਸੇ ਦੀ ਤੀਬਰਤਾ ਅਤੇ ਹਾਸ-ਵਿਅੰਗ ਦੀ ਤੀਖਣਤਾ, ਉਸ ਦੇ ਜ਼ਬਤ-ਅਧੀਨ ਪਰਗਟਾਅ ਵਿਚ ਹੈ । ਹਾਸੇ ਨਾਲੋਂ ਹਾਸ-ਵਿਅੰਗ ਦਾ ਜ਼ਾਬਤਾ ਕੁਝ ਕਠਨ ਹੈ । ਹਾਸਾ, ਵਕਤੀ ਖੁਸ਼ੀ ਹੈ, ਵਿਅੰਗ, ਚਿਰ-ਸਥਾਈ ਅਵਸਥਾ ਹੈ । ਗੁਰੂ ਨਾਨਕ ਦੇਵ ਜੀ, ਇਕ ਬਹੁਪਖੀ ਸ਼ਖਸੀਅਤ ਦੇ ਸੁਆਮੀ ਹੋਣ ਕਾਰਨ, ਹਾਸ ਵਿਅੰਗ ਦੇ ਪਖੋਂ, ਅਤਿ ਸੰਜੀਦਾ ਧਾਰਮਕ ਰੁਚੀਆਂ ਨੂੰ ਇਕ ਪ੍ਰਸੰਸਾ-ਜਨਕ ਨਿਰੋਈ ਸੇਧ ਬਖ਼ਸ਼ਦੇ ਹਨ ।

ਗੁਰੂ ਨਾਨਕ ਦੇਵ ਜੀ ਦੀ ਭਰਪੂਰ ਸ਼ਖਸੀਅਤ ਵਿਚੋਂ ਹਾਸ-ਰਸ ਦਾ ਅੰਗ ਨਿਖੇੜਨਾ ਇਕ ਕਠਨ ਸਮੱਸਿਆ ਹੈ । ਇਤਿਹਾਸਕ ਪਖੋਂ, ਸਤਿਗੁਰੂ ਜੀ ਦੇ ਜੀਵਨ ਬਾਰੇ ਪੂਰਨ ਸੇਧ ਨਹੀਂ ਮਿਲਦੀ । ਸਾਖੀਕਾਰਾਂ ਦਾ ਉਪਰਾਲਾ ਵੀ ਇਸ ਪਖੋਂ ਊਣਾ ਹੈ, ਜਾਂ ਤਾਂ ਅਪਾਰ ਸ਼ਰਧਾ ਅਧੀਨ, ਬੇਲੋੜੀਆਂ ਕਰਾਮਾਤਾਂ ਦੀ ਭਰਮਾਰ ਹੇਠਾਂ, ਇਸ ਚਾਨਣ-ਸੋਮੇ ਨੂੰ ਧੁੰਦਲਾ ਕਰ ਦਿੱਤਾ ਗਿਆ ਹੈ ਜਾਂ ਧਾਰਮਕ ਵਿਖੇਪਤਾ ਕਾਰਨ, ਸਤਿਗੁਰੂ ਜੀ ਨੂੰ ਕਿਸੇ ਸੰਪਰਦਾਇਕ ਆਗੂ ਦੀ ਪੱਧਰ ਤਕ ਲਿਆਉਣ ਲਈ, ਸਤਿਗੁਰੂ ਜੀ ਦੀ ਸਰਲ ਸਿਖਿਆ ਦੀ ਸੇਧ ਬਦਲ ਦਿਤੀ ਗਈ ਹੈ । ਇਸ ਸਥਿਤੀ ਵਿਚ ਸਤਿਗੁਰੂ ਜੀ ਦੇ ਸਰੇਮਾਨਤ ਸਹੀ-ਸਰੂਪ ਦੀ ਜਾਣ-ਕਾਰੀ ਅਤੇ ਉਹਨਾਂ ਦੀ ਉਤਮ ਸਿਖਿਆ ਦੀ ਸੇਧ ਲੱਭਣ ਲਈ, ਸਤਿਗੁਰੂ ਜੀ ਦੀ ਪਾਵਨ

ਬਾਣੀ ਦੇ ਨਾਲ ਨਾਲ ਪੁਰਾਤਨ ਹੱਥ-ਲਿਖਤਾਂ ਦਾ ਸਹਾਰਾ ਲੈਣਾ ਅਵੱਸ਼ਯ ਜਾਪਦਾ ਹੈ। ਇਸੇ ਸਹਾਰੇ ਹੀ ਸਤਿਗੁਰੂ ਜੀ ਦੀ ਹਾਸ-ਰਸੀ ਰੁਚੀ ਤੱਕ ਅਪੜਨ ਦਾ ਉਪਰਾਲਾ ਹੈ।

ਗੁਰੂ ਨਾਨਕ ਦੇਵ ਜੀ ਦੀ ਬਾਣੀ, ਪੰਜਾਬੀ ਸਾਹਿਤ ਨੂੰ ਅਮੋਲ ਦੇਣ ਹੈ। ਕਾਵਿ ਸਾਹਿਤ ਦੇ ਰੂਪਕ ਪਖ ਦੇ ਅਨੇਕ ਲੱਛਣਾਂ ਤੋਂ ਛੁਟ, ਭਰਮਾਂ ਉਪਰ ਸਤਿਗੁਰੂ ਜੀ ਦੀ ਢੁਕਵੀਂ ਤੇ ਚਿਤਰਮਈ ਬਾਣੀ ਦੀ ਅਗਵਾਈ ਵਿਚੋਂ ਹਾਸ ਵਿਅੰਗ ਦਾ ਉਚੇਰਾ ਵਰਣਨ, ਕੇਵਲ ਉਹਨਾਂ ਦੀ ਬਾਣੀ ਦਾ ਹੀ ਨਹੀਂ, ਸਗੋਂ ਉਹਨਾਂ ਦੇ ਉਦੇਸ਼ ਦਾ ਵੀ ਮਹੱਤਵ-ਪੂਰਣ ਅੰਗ ਬਣਦਾ ਹੈ। ਇਸ ਵਿਚ ਉਕਾ ਸੰਦੇਹ ਨਹੀਂ ਕਿ ਗੁਰੂ ਨਾਨਕ-ਬਾਣੀ ਦਾ ਹਾਸ-ਰਸੀ ਪਖ, ਉਹਨਾਂ ਦੇ ਸੀਮਤ-ਦ੍ਰਿਸ਼ਟੀ ਸ਼ਰਧਾਲੂਆਂ ਨੇ ਅੱਖੋਂ ਉਹਲੇ ਰਖਿਆ, ਕਿਉਂਕਿ ਪ੍ਰੰਪਰਾਗਤਿ ਸ਼ਰਧਾ ਵਜੋਂ ਲੋਕਾਂ ਨੇ ਸਤਿਗੁਰੂ ਜੀ ਨੂੰ "ਬਾਬਾ" ਆਖਣਾ ਅਰੰਭ ਕਰ ਦਿਤਾ ਸੀ। ਇਥੋਂ ਤਕ ਕਿ ਕਈ ਸਾਖੀਕਾਰਾਂ ਨੇ, ਉਹਨਾਂ ਦੇ ਬਚਪਨ ਅਤੇ ਬਾਲ-ਲੀਲਾ ਦਾ ਵਰਣਨ ਵੀ "ਬਾਬਾ" ਆਖ ਕੇ ਹੀ ਕੀਤਾ। ਇਸੇ ਅਗਵਾਈ ਅਧੀਨ, ਪੂਰਵ-ਵਾਦੀ ਚਿਤਰਕਾਰਾਂ ਨੇ ਸਤਿਗੁਰੂ ਜੀ ਦਾ ਸਰੂਪ ਚਿਤਰਨ ਲਈ "ਚਿਟਾ ਦਾਹੜਾ, ਬੁਢੀ ਅਵੱਸਥਾ, ਅਤੇ ਭਰਪੂਰ ਗੰਭੀਰਤਾ" ਨੂੰ ਹੀ ਅਧਾਰ ਬਣਾਇਆ। ਇਥੇ ਤਕ ਹੀ ਬਸ ਨਹੀਂ, ਇਕ ਥਾਂ ਉਹਨਾਂ ਦੀ ਪਹਿਲੀ-ਉਦਾਸੀ ਸਮੇਂ ਦੇ ਚਿਤਰ ਵਿਚ, ਸਤਿਗੁਰੂ ਜੀ ਦੀ ਭਰਪੂਰ ਜੁਆਨੀ ਦੀ 26 ਸਾਲਾਂ ਦੀ ਆਯੂ ਨੂੰ ਵੀ ਚਿਟੇ ਦਾਹੜੇ ਨਾਲ ਪੇਸ਼ ਕੀਤਾ। ਇਉਂ ਪਰਤੀਤ ਹੁੰਦਾ ਹੈ ਕਿ ਸਤਿਗੁਰੂ ਜੀ ਦੀ ਵਡਿਆਈ ਦਾ ਧੁਰਾ ਹੀ ਅਤਿ ਸੰਜੀਦਗੀ ਨੂੰ ਮਿਥ ਲਿਆ ਗਿਆ ਸੀ। ਜਦੋਂ ਕਿ ਗੁਰੂ ਨਾਨਕ ਦੇਵ ਜੀ ਦੀ ਵਿਸ਼ੇਸ਼ ਵਡਿਤਣ, ਇਸ ਗੱਲ ਤੋਂ ਪ੍ਰਤਖ ਜਾਪਦੀ ਹੈ, ਕਿ ਉਹਨਾਂ ਨੇ ਅਤਿ ਗੰਭੀਰ ਸਮਸਿਆਵਾਂ ਦੀ ਕੁੜਿਤਣ ਨੂੰ ਵੀ ਹਾਸ-ਰਸ ਦੀ ਚਾਸ਼ਨੀ ਵਿਚ ਸਮੋਇਆ, ਜਿਵੇਂ ਗੰਗਾ ਕੰਢੇ, ਹਰਦੁਆਰ ਵਰਗੇ ਕਰਮ ਕਾਂਡੀ ਚੁਗਿਰਦੇ ਵਿਚ, ਪੰਡਤਾਂ ਦੇ "ਪਿਤਰਾਂ ਵਲ ਪਾਣੀ ਪੁਚਾਣ" ਦੇ ਭਰਮ ਨੂੰ ਨਿਕੀ ਜਿਹੀ ਹਾਸ-ਰਸੀ ਛੁਹ ਨਾਲ ਪ੍ਰਭਾਵਤ ਕਰ ਲਿਆ, ਨਹੀਂ ਤਾਂ ਇਹੋ ਜੇਹੀ ਅਵਸਥਾ ਨੂੰ ਗੰਭੀਰਤਾ ਨਾਲ ਨਜਿਠਿਆਂ ਭਾਵੇਂ ਬਹੁਤ ਕਰੜੇ ਸਿਟੇ ਨਿਕਲਣ ਦਾ ਡਰ ਹੁੰਦਾ।

ਵਿਆਖਿਆ-ਮਈ ਵੰਨਗੀ ਲਈ ਕੁਝ ਉਦਾਹਰਣਾਂ, ਪ੍ਰਚਲਤ ਸਾਖੀਆਂ ਦੇ ਅਧਾਰ ਤੇ ਦ੍ਰਿਸ਼ਟੀ ਗੋਚਰ ਹਨ। ਜਿਨ੍ਹਾਂ ਵਿਚੋਂ ਬਹੁਤਾ ਕਰਕੇ ਵਿਅੰਗਮਈ ਟਕੋਰ ਦੁਆਰਾ ਜਾਂ ਉਪਦੇਸ਼ ਮਈ, ਸੂਖਮ ਸੈਨਤ ਜਾਂ ਵਿਚਾਰਸ਼ੀਲ ਅਨੁਭਵੀ ਯੁਗਤ ਦੁਆਰਾ, ਹਾਸ-ਰਸ ਉਤਪੰਨ ਕਰਕੇ ਸਾਹਿਤਕ ਵਿਸ਼ੇ-ਵਸਤੂ ਨੂੰ ਸ਼ਿੰਗਾਰਿਆ।

ਹਾਸ ਰਸ ਨੂੰ ਸਮਝਣ ਲਈ ਇਹ ਉਚਿਤ ਹੈ ਕਿ ਹਰ ਉਹ ਵਾਕ ਜਿਥੇ "ਹਾਸੇ" ਸ਼ਬਦ ਦਾ ਵਰਣਨ ਹੋਵੇ, ਹਾਸ-ਰਸ ਨਹੀਂ ਹੋ ਜਾਂਦਾ, ਜਿਵੇਂ :

"ਹਸੰਦਿਆ, ਖੇਲੰਦਿਆ, ਪਹਿਨੰਦਿਆ,<br>ਖਾਵੰਦਿਆ ਵਿਚੇ ਹੋਵੈ ਮੁਕਤਿ ॥"

ਇਹ ਜ਼ਰੂਰੀ ਨਹੀਂ ਕਿ ਹਾਸ ਰਸ ਵਾਲੀ ਪੰਗਤੀ ਵਿਚ "ਹਾਸਾ" ਸ਼ਬਦ ਜ਼ਰੂਰ ਹੋਵੇ, ਸਗੋਂ ਹਾਸ-ਰਸ ਤਾਂ ਵਿਚਾਰਸ਼ੀਲ ਵਿਅੰਗ ਜਾਂ ਕਲਾਤਮਕ ਕਟਾਖਸ਼ ਰਾਹੀਂ, ਭਲੀ ਭਾਂਤਿ ਉਤਪੰਨ ਹੁੰਦਾ ਹੈ। ਨਿਕਾ ਜਿਹਾ ਗੁਣਾਤਮਕ, ਅਖਰੀ ਅਦਲ-ਬਦਲ ਵੀ ਅਛੇ ਖਾਸੇ ਹਾਸ-ਰਸ ਦਾ ਕਾਰਨ ਬਣ ਸਕਦਾ ਹੈ। ਹਾਸ-ਰਸ ਦਾ ਸਬੰਧ, ਸਾਹਿਤ ਦੇ ਬਾਕੀ ਨੌਂ ਰਸਾਂ ਵਾਂਗ, ਸਾਹਿਤ ਨੂੰ ਸ਼ਿੰਗਾਰਨ ਲਈ ਭਾਵ-ਪੂਰਤ ਉਪਰਾਲਾ ਹੈ; ਤਾਂ ਜੋ ਸਾਹਿਤਕ ਪ੍ਰਭਾਵ ਉਤੇਜਿਤ ਹੋ ਸਕੇ। ਕੇਵਲ ਇਤਨਾ ਹੀ ਨਹੀਂ, ਹਾਸ-ਰਸੀ ਛੁਹ ਨਾਲ ਤਾਂ ਦੁਖ ਅਤੇ ਨਿਰਾਸਤਾ ਦੀ ਸ਼ੋਕਮਈ ਸਥਿਤੀ ਵਿਚ ਵੀ ਭਰਪੂਰ ਆਸ਼ਾ ਦੀ ਝਲਕ ਉਤਪੰਨ ਕੀਤੀ ਜਾ ਸਕਦੀ ਹੈ।

ਉਪਰੋਕਤ ਵਿਚਾਰਾਂ ਦੇ ਪ੍ਰਭਾਵ ਅਧੀਨ, ਪੁਰਾਤਨ ਸਾਖੀਕਾਰਾਂ ਦੇ ਦ੍ਰਿਸ਼ਟੀ-ਕੋਣ ਤੋਂ ਗੁਰੂ ਨਾਨਕ ਦੇਵ ਜੀ ਦੀ ਹਾਸ-ਰਸੀ ਪ੍ਰਤਿਭਾ ਨੂੰ ਵਿਚਾਰਨਾਂ, ਇਸ ਲੇਖ ਦੇ ਆਸ਼ੇ ਲਈ ਸਹਾਇਕ ਸਿਧ ਹੋਵੇਗਾ:

1— ਗੁਰੂ ਨਾਨਕ ਦੇਵ ਜੀ ਵਰ੍ਹਿਹਾਂ ਸਤਾਂ ਦੇ ਸਨ, ਕਿ ਪਿਤਾ ਕਾਲੂ ਜੀ ਵਿਦਿਆ ਵਾਸਤੇ ਇਨਾਂ ਨੂੰ ਪਾਂਧੇ ਪਾਸ ਲੈ ਗਏ, "ਤਬ ਗੁਰੂ ਨਾਨਕ ਜੀ, ਇਕ ਦਿਨ ਪੜ੍ਹਿਆ, ਅਗਲੇ ਦਿਨ ਚੁਪ ਕਰ ਰਹਿਆ, ਤਾਂ ਪਾਂਧੇ ਪੁਛਿਆ, "ਨਾਨਕ ਤੂੰ ਪੜ੍ਹਦਾ ਕਿਉਂ ਨਹੀਂ।" ਤਬ ਗੁਰੂ ਨਾਨਕ ਕਹਿਆ, ਹੇ ਪੰਡਤ, ਤੂੰ ਕੁਛ ਪੜ੍ਹਿਆ ਹੈਂ ਜੋ ਮੇਰੇ ਤਾਈ ਪੜ੍ਹਾਉਂਦਾ ਹੈਂ।"

(ਪੁਰਾਤਨ ਜਨਮ ਸਾਖੀ ਪੰਨਾ ੪)

ਪੰਡਤ ਵਿਚਾਰਵਾਨ ਸੀ, ਇਹ ਵਿਅੰਗ ਸਮਝ ਕੇ ਹਸ ਪਿਆ।

o

2— ਵੈਦ ਵਾਲੀ ਵਾਰਤਾ ਵਿਚ, "ਬਾਬਾ ਨਾਨਕ, ਮਹੀਨੇ ਤਿੰਨ ਤਾਈਂ ਖਾਵੇ ਪੀਵੇ ਕੁਝ ਨਾਹੀ, ਅੰਦਰ ਚੁਪ ਕਰ ਪੈ ਰਿਹਾ, ਸਾਰਾ ਪਰਿਵਾਰ ਵੇਦੀਆਂ ਦਾ ਓਦਰਿਆ। ਸਭੇ ਲਗੇ ਆਖਣ, ਕਾਲੂ ਕਿਛ ਦਾਰੂ ਕਰਿ। ਮਹਿਤਾ ਕਾਲੂ ਵੈਦ ਨੂੰ ਲੈ ਆਇਆ। ਤਬ ਵੈਦ ਬਾਂਹ ਪਕੜ ਲਗਾ ਦੇਖਣ। ਤਬ ਬਾਬਾ ਹਸਿਆ। ਸਲੋਕ ਦਿਤੋਸੁ:

ਵੈਦ ਬੁਲਾਇਆ ਵੈਦਗੀ ਪਕੜਿ ਢੰਡੋਲੇ ਬਾਂਹ॥
ਭੋਲਾ ਵੈਦੁ ਨ ਜਾਣਈ, ਕਰਕ ਕਲੇਜੇ ਮਾਂਹਿ॥"

(ਪੁਰਾਤਨ ਜਨਮ ਸਾਖੀ ਪੰਨਾ ੧੧)

ਇਹ ਕਿਹੋ ਜਹੀ ਅਵਸਥਾ ਹੈ, ਕਿ ਵੈਦ ਨਬਜ਼ ਦੇਖਣ ਬੈਠਾ ਤਾਂ ਮਰੀਜ਼ ਨੇ ਉਸਦੇ ਅੰਤਰ-ਆਤਮੇ ਨੂੰ ਜਾ ਚੋਭ ਲਾਈ। ਬਾਬਾ ਹਸਿਆ ਤੇ ਵੈਦ ਨੂੰ ਅੰਦਰ ਦੀ ਸੋਝੀ ਆਈ।

o

3— ਜੰਞੂ ਦੀ ਰਸਮ ਸਮੇਂ, ਗੁਰੂ ਜੀ ਪਰੋਹਤ ਨੂੰ ਅਗੋਵਾਲੀ ਹੋ ਕੇ ਜਨੇਊ ਦੀ ਜਾਚ ਸਿਖਾ ਰਹੇ ਹਨ ਕਿ "ਇਹ ਜਨੇਊ ਜੀਅ ਕਾ ਹਈ ਤਾਂ ਪਾਂਡੇ ਘਤਿ"। ਥੋੜੇ ਜਹੇ ਵਿਅੰਗ-ਭਰਪੂਰ ਅਖਰਾਂ ਵਿਚ, ਕਿਤਨਾ ਵਡਾ ਉਪਦੇਸ਼ ਬਾਬਾ ਜੀ ਨੇ ਬਖਸ਼ਿਆ।



4— ਜਬ ਬਾਬਾ ਬਰਸਾਂ ਬਾਰ੍ਹਾਂ ਦਾ ਹੋਇਆ, ਤਬ ਵੀਵਾਹਿਆ। ਇਸਤਰੀਆਂ ਨੂੰ ਮਨੁੱਖ ਦੇ ਸੋਹਿਲੇ ਗਾਉਂਦਿਆਂ ਤਕ, ਬਾਬੇ ਨੇ ਆਪਣੇ ਲਾਲਨ ਦੇ ਸੋਹਿਲੇ ਗਾਂਵੇ :

"ਆਵਹੁ ਮੀਤ ਪਿਆਰੇ, ਮੰਗਲ ਗਾਵਹੁ ਨਾਰੇ"...... (੭੬੪)

(ਜਨਮ ਸਾਖੀ ਸੋਢੀ ਮਿਹਰਬਾਨ ਪੰਨਾ ੩੦)

ਇਸਤਰੀਆਂ ਤਾਂ ਗੀਤ ਸਿਠਣੀਆਂ ਗਾਉਂਦੀਆਂ ਹੀ ਹਨ ਪਰ ਜੰਞ-ਚੜ੍ਹਦਾ ਲਾੜਾ ਵੀ ਪ੍ਰਭੂ ਭਗਤੀ ਵਿਚ ਰੰਗਿਆ ਹੋਇਆ, ਕਿਹੋ ਜਹੀ ਅਲੌਕਿਕ ਅਵਸਥਾ ਉਤਪੰਨ ਕਰ ਰਿਹਾ ਹੋਵੇਗਾ।



5— ਵੇਈਂ-ਇਸ਼ਨਾਨ ਤੋਂ ਪਿਛੋਂ, ਬਾਬਾ ਜੀ ਡੇਰੇ ਆਇ ਦਾਖਲ ਹੋਇ, ਡੇਰਾ ਲੁਟਾਇ ਦਿਤਾ, ਖ਼ਫ਼ਨੀ ਪਹਿਨ ਖੜੇ ਹੋਇ।

(ਪ੍ਰਾਚੀਨ ਜਨਮ ਸਾਖੀ ਪੰਨਾ ੧੭)

ਪਹਿਰਾਵੇ ਦੀ ਸਰਲਤਾ ਰਾਹੀਂ ਹੀ ਵਿਚਾਰਸ਼ੀਲ ਸੰਕੇਤਕ-ਪ੍ਰਤਿਭਾ ਉਜਾਗਰ ਕੀਤੀ।



6— ਗੁਰੂ ਜੀ ਸੁਲਤਾਨਪੁਰ ਵਿਖੇ, ਕਾਜ਼ੀ ਨਾਲ ਨਿਮਾਜ਼ ਪੜ੍ਹਨ ਗਏ ਤਾਂ ਬਾਬਾ ਨਾਨਕ ਹਸਿਆ। ਜਾਂ ਫਿਰ ਨਿਮਾਜ਼ ਉਪਰ ਖੜਿਆਂ, ਕਾਜ਼ੀ ਨੇ ਸਿਜਦਾ ਦਿਤਾ ਤਾਂ ਫੇਰ ਬਾਬਾ ਹਸਿਆ ਤੇ ਆਖਿਆ, ਕਾਜ਼ੀ ਤੂੰ ਤਾਂ ਸੋਚਦਾ ਸੀ, ਕਿ ਘਰ ਘੋੜੀ ਸੂਈ ਹੈ, ਕਿਤੇ ਵਛੇਰਾ ਖੂਹ ਵਿਚ ਨਾ ਡਿਗ ਪਵੇ। ਸੋ ਤੂੰ ਨਿਮਾਜ਼ ਕਿਥੇ ਪੜ੍ਹਦਾ ਸੀ ? ਇਹੋ ਜਿਹੀ ਗੰਭੀਰ ਸੰਪਰਦਾਇਕ-ਸਥਿਤੀ ਸਮੇਂ, ਬਾਬਾ ਜੀ ਦਾ ਹਾਸ ਵਿਅੰਗ ਕਾਜ਼ੀ ਨੂੰ ਪਾਣੀ-ਪਾਣੀ ਕਰ ਗਿਆ।



7— ਪਹਿਲੀ ਉਦਾਸੀ ਸਮੇਂ "ਪਹਿਰਾਵਾ ਬਾਬੇ ਕਾ, ਏਕੁ ਬਸਤਰੁ ਅੰਬੋਆ, ਏਕੁ ਬਸ-

ਤਰ ਚਿੱਟਾ । ਏਕੁ ਪੈਰਿ ਜੁਤੀ, ਏਕੁ ਪੈਰਿ ਖਉਸ, ਗਲ ਕਫ਼ਨੀ, ਸਿਰ ਟੋਪੀ ਕਲੰਦਰੀ, ਮਾਲਾ ਹਡਾਂ ਦੀ, ਮਥੇ ਤਿਲਕੁ ਕੇਸਰ ਕਾ"

(ਪੁਰਾਤਨ ਜਨਮ ਸਾਖੀ ਪੰਨਾ ੨੫)

ਚੇਤੰਨ-ਬੁਧੀ ਸਤਿਗੁਰੂ ਦਾ ਇਹ ਵਿੱਲਖਣ ਸਰੂਪ, ਬਾਹਰਮੁਖੀ ਹਾਸੋ-ਹੀਣਤਾ ਨਹੀਂ, ਸਗੋਂ ਵਿਚਾਰਸ਼ੀਲ ਬੁਧੀ ਲਈ ਅੰਤਰਆਤਮਕ ਮਾਨਵੀ-ਪ੍ਰਕਾਸ਼ ਸੀ ।

O

8— ਗੁਰੂ ਨਾਨਕ ਜੀ ਸੁਲਤਾਨਪੁਰੋਂ ਚਲੇ । "ਬਾਬੇ ਦੀ ਖੁਸ਼ੀ ਹੋਈ, ਮਰਦਾਨਾ ਇਕ ਦਿਨ ਸ਼ਹਿਰ ਨੂੰ ਭੇਜਿਆ । ਜਾਂ ਗਇਆ ਤਾਂ ਪੂਜਾ ਬਹੁਤ ਲਾਗੀ, ਜਾਂ ਗਇਆ ਤਾਂ ਸਾਰਾ ਸ਼ਹਿਰ ਆਇ ਪੈਰੀਂ ਪਇਆ, ਜਾਂ ਗਇਆ ਤਾਂ ਪੰਜੀਹੇ ਕਪੜੇ, ਪੰਡਿ ਬੰਨ੍ਹ ਕੇ ਲੈ ਆਇਆ । ਬਾਬਾ ਹਸਦਾ ਹਸਦਾ ਨਿਲੋਟ ਹੋਆ । ਤਬ ਗੁਰੂ ਬੋਲਿਆ, "ਮਰਦਾਨਿਆ ਸੁਟਿ ਘਤਿ । ਇਹ ਅਸਾਡੇ ਕਿਤੇ ਕੰਮ ਨਹੀਂ ।"

(ਪੁਰਾਤਨ ਜਨਮ ਸਾਖੀ ਪੰਨਾ ੨੦)

ਇਥੇ ਬਾਬੇ ਦੀ ਹਸਮੁਖਤਾ ਕਿਤਨੀ ਪ੍ਰਤੱਖ ਹੈ, ਕਿ ਇਤਨੇ ਪ੍ਰਤਿਭਾਸ਼ਾਲੀ ਗੁਰੂ ਜੀ "ਹਸ ਹਸ ਨਲੋਟ ਹੋਇ", ਸੋ ਕਿਤਨਾ ਉਚ ਪਧਰੀ ਦ੍ਰਿਸ਼ ਇਹ ਹੋਵੇਗਾ ।

O

9— ਕੁਰਖੇਤਰ, ਚੰਨ ਗ੍ਰਹਿਣ ਸਮੇਂ, ਜਦੋਂ ਲੋਕ ਅੱਗ ਵੀ ਨਹੀਂ ਬਾਲਦੇ । ਗੁਰੂ ਜੀ ਨੇ ਭੁਲਿਆਂ ਨੂੰ ਸੇਧ ਦੇਣ ਲਈ ਉਥੇ ਮਾਸ ਜਾ ਰਿਨਿਆਂ ਤੇ ਸਲੋਕੁ ਉਚਾਰਿਆ—

"ਭੰਡਿ ਜੰਮੀਐ.....................॥" (੪੭੩)

(ਪੁਰਾਤਨ ਸਾਖੀ ਸੋਢੀ ਮਿਹਰਬਾਨ ਪੰਨਾ ੩੭੦)

ਇਹੋ ਜਹੀ ਵਿਪ੍ਰੀਤ-ਜੁਗਤੀ ਰਾਹੀਂ ਇਕ ਅਣਕਿਆਸੇ ਸੰਗਰਾਮ ਤੇ ਹਾਵੀ ਹੋਏ ।

O

10— ਮਰਦਾਨੇ ਨੂੰ ਛਤਰਾ ਬਣਾਣੇ ਦੀ ਸਾਖੀ ਵਿਚ :—

"ਤਿਚਰਾਂ ਨੂੰ ਉਨ੍ਹਾਂ ਔਰਤਾਂ ਦੇ ਖਸਮ ਘਰੀਂ ਆਏ, ਦੇਖਣ ਤਾਂ ਰੰਨਾਂ ਛਤਰੀਆਂ ਤੇ ਕੁਤੀਆਂ ਹੋਇ ਬੈਠੀਆਂ ਹਨ ।"

(ਜਨਮ ਸਾਖੀ ਭਾਈ ਬਾਲਾ)

ਉਨ੍ਹਾਂ ਤੀਵੀਆਂ ਨੂੰ ਗੁਰੂ ਜੀ ਨੇ ਇਹੋ ਜਹੀ ਦਿਬ-ਦ੍ਰਿਸ਼ਟ ਬਖਸ਼ੀ, ਕਿ ਉਨ੍ਹਾਂ ਦੀਆਂ ਮੰਦ-ਭਾਵਨਾ ਉਨ੍ਹਾਂ ਨੂੰ ਉਜਾਗਰ ਰੂਪ ਵਿਚ ਦਿਸਣ ਲਗ ਪਈਆਂ, ਜੋ ਕਿ

ਅਣਮਨੁਖਤਾ ਦੀ ਹਦ ਤਕ, ਨੀਵੀਂ ਪੱਧਰ ਦੀਆਂ ਸਨ।



11— ਇਕ ਸੂਈ ਅਮਾਨਤ ਰਖਣ ਦੀ ਵਾਰਤਾ, ਕਈ ਥਾਂਈ ਕਾਰੂੰ ਬਾਦਸ਼ਾਹ ਨਾਲ ਵਾਪਰੀ ਦਸੀ ਹੈ, ਤੇ ਕਈ ਥਾਂਈ ਦੁਨੀ ਚੰਦ ਖਤਰੀ ਨਾਲ। ਦੁਨੀ ਚੰਦ ਦੇ ਦਰ ਉਪਰ ਸਤ ਧੁਜਾਂ ਬੱਧੀਆਂ ਥੀਆਂ। ਲਾਖ ਲਾਖ ਕੀ ਏਕੁ ਧੁਜ ਥੀ। ਤਦਹੁ ਬਾਬੇ ਇਕ ਸੂਈ ਦਿਤੀ। ਆਖਿਓਸ "ਜੀ ਅਸਾਡੀ ਅਮਾਨ ਸਾਂਭ, ਅਸੀਂ ਆਗੈ ਮੰਗ ਲੈਹਿਗੇ"। ਤਬ ਦੁਨੀ ਚੰਦ ਆਖਿਆ, ਇਹ ਸੂਈ ਮੇਰੇ ਪਾਸ, ਆਗੈ ਚਲਣ ਕੀ ਨਾਹੀ, ਫੇਰ ਲੇਵਹੁ। ਤਬ ਬਾਬੇ ਆਖਿਆ, ਏਹ ਧੁਜਾਂ ਕਿਉਂ ਕਰ ਪਹੁੰਚਾਵੇਗਾ, ਤਾਂ ਦੁਨੀ ਚੰਦ ਮਥਾ ਟੇਕਿਆ ਤੇ ਬਾਬੇ ਦਾ ਸਿੱਖ ਹੋਇਆ। ਹੈ ਕੋਈ ਇਹੋ ਜਿਹਾ ਚੇਤੰਨ ਬੁਧੀ ਆਗੂ, ਜੋ ਇਸ ਸਰਲ-ਸੰਜਮਤਾ ਰਾਹੀ ਜੁਗਾਂ ਦੀ ਕਕਰੀ ਪ੍ਰਸ-ਥਿਤੀ ਬਦਲ ਦੇਵੇ?



12— "ਵਸਦਾ ਰਹੇ ਤੇ ਉਜੜ ਜਾਵੇ" ਵਾਲੀ ਸਾਖੀ ਵਿਚ ਮਰਦਾਨੇ ਆਖਿਆ, 'ਜੀ, ਤੇਰੇ ਦਰ ਭਲਾ ਨਿਆਓਂ ਡਿਠਾ। ਜਿਥੇ ਬੈਠਣੇ ਨਾ ਦੇਣ, ਸੋ ਵਸਾਇਆ, ਅਤੇ ਜਿਨ੍ਹਾਂ ਸੇਵਾ ਬੰਦਗੀ ਬਹੁਤ ਕੀਤੀ ਸੋ ਸ਼ਹਿਰ ਉਜਾੜਿਆ।" ਤਬ ਗੁਰੂ ਬਾਬੇ ਆਖਿਆ, "ਮਰਦਾਨਿਆਂ : ਉਸ ਸਹਰ ਕਾ ਆਦਮੀ, ਅਵਰ ਸਹਰ ਜਾਵੇਗਾ ਤਾਂ ਹੋਰ ਭੀ ਵਿਗੜਨਗੇ, ਅਤੇ ਇਸ ਸਹਰ ਦਾ ਆਦਮੀ ਹੋਰਤ ਸਹਰ ਜਾਵੇਗਾ ਤਾਂ ਉਨ੍ਹਾਂ ਦੀ ਭੀ ਗਤਿ ਕਰੇਗਾ।"

(ਵ: ਹਿੰਦ ਪ੍ਰੈਸ ਜ: ਸਾਖੀ ਪੰਨਾ ੫੦)

ਇਹੋ ਜਹੀ ਗੁਹਜ-ਰਮਜ਼ ਗੁਰੂ ਨਾਨਕ ਦੇਵ ਜੀ ਹੀ ਬਖਸ਼ ਸਕਦੇ ਸਨ ਤੇ ਉਹ ਵੀ ਇਤਨੀ ਪ੍ਰਸੰਸਾ-ਜਨਕ ਸਰਲਤਾ ਨਾਲ।



13— ਦੁਨੀ ਚੰਦ ਖਤਰੀ ਨਾਲ ਇਕ ਵਾਰਤਾ ਹੋਈ। ਦੁਨੀ ਚੰਦ ਦੇ ਪਿਤਾ ਦਾ ਸ਼ਰਾਧ ਥਾ, ਤਿਸਕੇ ਨਾਉ ਕੇ ਬਾਹਮਣ ਜਿਵਾਏ। ਤਬ ਬਾਬਾ ਬੋਲਿਆ ਤੇਰਾ ਪਿਤਾ ਅਜ ਤੀਸਰਾ ਦਿਨ ਹੋਆ ਹੈ, ਕੁਛ ਨਾਹੀ ਖਾਧਾ ਅਤੇ ਤੂੰ ਆਖਦਾ ਹੈਂ, ਜੋ ਸੌ ਮਨੁੱਖ ਜਿਵਾਇਆ ਹੈ। ਉਹ ਤਾਂ ਬਘਿਆੜ ਦਾ ਜੂਨਮ ਹੈ।" ਤਾਂ ਦੁਨੀ ਚੰਦ ਨੂੰ ਆਤਮਕ ਦ੍ਰਿਸ਼ਟ ਮਿਲੀ ਕਿ "ਜੀਉਂਦੇ ਪਿਤਰ ਨਾ ਪੂਜਈ, ਮੋਇ ਸਰਾਧ ਕਰਾਈ" ਇਕ ਵਿਅਰਥ ਕਿਰਿਆ ਹੈ।



14— ਬਾਬਰ ਨਾਲ ਮੇਲ ਸਮੇਂ, ਗੁਰੂ ਜੀ ਨੂੰ ਬਾਬਰ ਵਲੋਂ ਭੰਗ ਪੇਸ਼ ਕੀਤੀ ਗਈ ਤਾਂ ਗੁਰੂ ਜੀ ਨੇ "ਭਉ ਤੇਰਾ ਭਾਂਗ, ਖਲੜੀ ਮੇਰਾ ਚੀਤ" ਸਲੋਕ ਤਿਲੰਗ ਰਾਗ ਵਿਚ ਉਚਾਰਿਆ ਤੇ ਬਾਬਰ ਨੂੰ ਘਟੀਆ ਨਸ਼ੇ ਵਰਤਣ ਦੇ ਉਲਟ ਪ੍ਰਭੂ ਭਗਤੀ ਦਾ ਗਿਆਨ ਬਖਸ਼ਿਆ ।

O

15— ਰਾਜਾ ਸ਼ਿਵਨਾਭ ਨੇ ਗੁਰੂ ਨਾਨਕ ਦੇਵ ਜੀ ਦੀ ਪ੍ਰੀਖਿਆ ਲਈ "ਭਲੀਆਂ ਸਰੂਪੀ ਇਸਤਰੀਆਂ ਬੁਲਾਈਆਂ" ਤਾਂ ਗੁਰੂ ਜੀ ਨੇ ਉਨ੍ਹਾਂ ਨੂੰ "ਗਾਛੋ ਪੁਤਰੀ ਰਾਜਕੁਆਰ" ਨਾਲ ਸੰਬੋਧਨ ਕਰ ਕੇ ਉਨ੍ਹਾਂ ਦੀ ਮੰਦ-ਭਾਵਨਾ ਨੂੰ ਹਾਸ ਰਸ ਦੁਆਰਾ ਤ੍ਰਿਪਤੀ ਬਖਸ਼ੀ ।

O

16— ਜਗਨ ਨਾਥ ਪੁਰੀ ਦੇ ਆਗਮਨ ਸਮੇਂ ਬ੍ਰਾਹਮਣਾਂ ਨੂੰ ਆਰਤੀ ਕਰਦਿਆਂ ਵੇਖ ਕੇ, ਬਾਬਾ ਜੀ ਦੇ ਵਿਸ਼ਾਲ-ਹਿਰਦੇ ਵਿਚ ਉਛਾਲ ਆਇਆ ਅਤੇ "ਗਗਨ ਮਹਿ ਥਾਲ ਰਵਿ ਚੰਦ ਦੀਪਕ ਬਨੇ" ਦਾ ਮਹਾਂਵਾਕ ਉਚਾਰਨ ਕੀਤਾ । ਉਹ ਕੇਵਲ ਪ੍ਰੰਪਰਾ-ਗਤਿ ਪੰਡਤਾਈ ਲਈ ਹੀ ਨਿੰਦਾ-ਭਰਪੂਰ ਸੰਕੇਤ ਨਹੀਂ ਸੀ, ਸਗੋਂ ਉਹ ਅਜੋਕੀ ਅਸ਼ਰਧਕ ਸਿਖੀ ਲਈ ਵੀ ਉਚਪਧਰੀ ਵਿਅੰਗ ਸੀ ।

O

17— ਕੌਡਾ ਰਾਕਸ਼ ਜਦੋਂ ਪਸ਼ੂ ਬਿਰਤੀ ਦੇ ਅਧੀਨ ਮਰਦਾਨੇ ਨੂੰ ਤਪਦੇ ਕੜਾਹੇ ਵਿਚ ਤਲਣ ਲਗਾ ਤਾਂ ਸੂਖਮ ਚਿਤ ਸਤਿਗੁਰੂ ਜੀ ਨੇ ਸਾਖਸ਼ਾਤ ਦਰਸ਼ਨ ਦੇ ਕੇ ਉਸ ਦੇ ਤਪਦੇ ਮਨ ਨੂੰ ਤ੍ਰਿਪਤੀ ਬਖਸ਼ੀ । ਬਿਨਾਂ ਕਿਸੇ ਗੰਭੀਰ—ਵਿਵਾਦ ਦੇ ਕੌਡੇ ਰਾਖਸ਼ ਨੂੰ ਗਿਆਨ ਪ੍ਰਾਪਤ ਹੋਇਆ । ਪਰਉਪਕਾਰੀ ਬਾਬਾ ਜੀ, ਇਤਨੇ ਅਣ-ਮਨੁਖੀ ਟਾਕਰੇ ਤੇ ਵੀ ਅਕਾਲ ਆਸਰੇ ਹਸਦੇ ਹਸਦੇ ਜਾ ਪੁਜਦੇ ਸਨ ।

O

18— ਸੁਮੇਰ ਪਰਬਤ ਉਪਰ ਸਿਧਾਂ ਨਾਲ ਗੋਸ਼ਟ ਸਮੇਂ, "ਤਦਹੁ ਪਿਆਲੇ ਕਾ ਵਖਤੁ ਹੋਯਾ, ਸੁਰਾਹੀ ਫਿਰੀ ਤਬ ਬਾਬੇ ਪਾਸ ਭੀ ਲੈ ਆਏ । ਤਬ ਬਾਬੇ ਪੁਛਿਆ" ਏਹੁ ਕਿਆ ਹੈ ? ਤਬ ਸਿਧਾਂ ਆਖਿਆ" ਏਹੁ ਸਿਧਾਂ ਕਾ ਪਿਆਲਾ ਹੈ" ਤਬ ਸਿਧਾਂ ਆਖਿਆ ਇਸ ਵਿਚ ਗੁੜ ਅਤੇ ਧਾਵੇ ਕੇ ਫੁਲ ਪਾਏ ਹੈਨ । (ਗੁੜ ਅਤੇ ਧਾਵਿਆਂ ਦੀ ਸ਼ਰਾਬ ਸਿਧ ਪੀਂਦੇ ਸਨ) ਤਬ ਬਾਬਾ ਬੋਲਿਆ, ਸ਼ਬਦ ਰਾਗ ਆਸਾ ਵਿਚ :

"ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥
(੩੬੦)

ਭਾਠੀ ਭਵਨ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥

॥੧॥ ਬਾਬਾ ਮਨ ਮਤਵਾਰੋ ਨਾਮ ਰਸੁ ਪੀਵੈ ਸਹਿਜ ਰੰਗ ਰਚਿ ਰਹਿਆ-''

ਸਿਧਾਂ ਨੂੰ ਸ਼ਰਾਬ ਦਾ ਚਸਕਾ ਤੇ ਬਾਬਾ ਜੀ ਨੂੰ ਨਾਮ-ਰਸ ਦਾ। ਕਿਹੋ ਜਿਹੀ ਪ੍ਰਤਿਕੂਲ ਸਥਿਤੀ ਵਿਚ ਅਤੇ ਉਹ ਵੀ ਸਰਵ-ਪ੍ਰਵਾਨਿਤ ਪਰੰਪਰਾ ਦੇ ਮੂੰਹੀ ਦੂਹੀ। ਬਾਬਾ ਜੀ ਨੇ ਉਨ੍ਹਾਂ ਦੇ ਕਰਮ ਤੇ ਹਸ ਛਡਿਆ ਤੇ ਸੋਝੀ ਬਖਸ਼ੀ।



18 ਏ— ਰਾਸਧਾਰੀ ਟੋਲੀ, ਲੋਕਾਂ ਦੇ ਮਨ ਪਰਚਾਵੇ ਲਈ ਹਾਸ ਰਸ ਦੀ ਸਮਿਗਰੀ ਇਕੱਤਰ ਕਰ ਰਹੀ ਸੀ। ਸਤਿਗੁਰੂ ਨੇ ਉਨ੍ਹਾਂ ਤੇ ਹਸ ਛਡਿਆ ਤੇ ਲੋਕਾਂ ਨੂੰ ਹਸਣ ਵਾਲਿਆਂ ਉਪਰ ਹਸ ਕੇ ਗੁਣਾਤਮਕ ਗਿਆਨ ਬਖਸ਼ਿਆ...

ਵਾਇਨਿ ਚੇਲੇ ਨਚਨਿ ਗੁਰ, ਪੈਰ ਹਲਾਇਨਿ ਫੇਰਨਿ ਸਿਰ ॥

ਉਡਿ ਉਡਿ ਰਾਵਾ ਝਾਟੈ ਪਾਇ, ਵੇਖੈ ਲੋਕੁ ਹਸੈ ਘਰਿ ਜਾਇ ॥

ਰੋਟੀਆਂ ਕਾਰਣ ਪੂਰਹਿ ਤਾਲਿ, ਆਪੁ ਪਛਾੜਹਿ ਧਰਤੀ ਨਾਲਿ ॥ (੪੬੫)



19— ਮਕੇ ਦੀ ਪ੍ਰਸਿੱਧ ਸਾਖੀ ਵਿਚ, ਜਦੋਂ ਬਾਬਾ ਜੀ ਨੂੰ ਮੱਕੇ ਵਲ ਚਰਨ ਪਸਾਰਿਆਂ ਹਾਜੀ ਨੇ ਡਿੱਠਾ ਤਾਂ "ਜੀਵਣਿ ਮਾਰੀ ਲਤਿ ਦੀ ਕੇੜਾ ਸੁਤਾ ਕੁਫਰ ਕੁਫਾਰੀ" ਤਾਂ ਬਾਬੇ ਨੇ ਬੜੇ ਨਰਮ ਸੁਭਾ ਅਨੁਸਾਰ ਕਿਹਾ ਕਿ ਜਿਧਰ ਮੱਕਾ ਨਾ ਹੋਵੇ ਉਧਰ ਮੇਰੇ ਪੈਰ ਕਰ ਦੇ। ਹਾਜੀ ਨੂੰ ਸੁਣਦੇ ਸਾਰ ਸੋਝੀ ਹੋਈ। ਜਿਹੜੀ ਸੋਝੀ ਉਸ ਨੂੰ ਵਰ੍ਹਿਆਂ ਦੀ ਪ੍ਰਸਤਿਸ਼ ਨਾਲ ਨਾ ਮਿਲੀ, ਬਾਬੇ ਜੀ ਨੇ ਵਿਚਾਰਸ਼ੀਲ ਜੁਗਤ ਨਾਲ ਛਿਨ ਪਲ ਵਿਚ ਬਖਸ਼ ਦਿਤੀ।

20— ਤਬ ਬਾਬੇ ਕਹਿਆ ਕਿ "ਬਚਾ ਅੰਗਦਾ, ਇਕ ਮੇਰਾ ਮੇਲੀ ਹੈ, ਚਲਿ ਉਸ ਨੂੰ ਮਿਲੁ।" ਤਾਂ ਸਿਆਲਕੋਟ ਵਿਚ ਮੂਲੇ ਖਤਰੀ ਨੂੰ ਮਿਲਣ ਗਏ। ਮੂਲੇ ਦੀ ਤੀਵੀਂ ਨੇ ਟਾਲਣ ਲਈ ਆਖ ਦਿਤਾ ਕਿ ਮੂਲਾ ਘਰ ਨਹੀਂ। ਤਾਂ ਗੁਰੂ ਜੀ ਬਚਨ ਕੀਤਾ :—

"ਨਾਲਿ ਕਿਰਾੜਾ ਦੋਸਤੀ........." (੧੪੧੨)

(ਜਨਮ ਸਾਖੀ ਪੰ: ਸ਼ੰਭੂ ਨਾਥ ਪੰਨਾ ੭੬)



21— ਗੁਰੂ ਅੰਗਦ ਦੇਵ ਜੀ ਦੀ ਪ੍ਰੀਖਿਆ ਲਈ ਹਾਸੇ ਹਾਸੇ ਵਿਚ ਕਈ ਸੁਝਾਵ-ਮਈ ਬਚਨ ਕੀਤੇ। ਜਦੋਂ ਘਾਹ ਦੀ ਪੰਡ ਚੁਕ ਕੇ ਭਾਈ ਲਹਿਣਾ ਜੀ ਖੇਤੋਂ ਪਰਤੇ ਤਾਂ

ਮਾਤਾ ਜੀ ਨੇ ਬਾਬਾ ਜੀ ਨੂੰ ਕਿਹਾ ਕਿ ਭਲੇ ਘਰ ਦਾ ਪੁਰਸ਼ ਹੈ ਤੁਸਾਂ ਇਸ ਦੇ ਕੱਪੜੇ ਚਿਕੜ ਨਾਲ ਖਰਾਬ ਕਰਵਾ ਦਿਤੇ ਹਨ। ਤਾਂ ਬਾਬਾ ਜੀ ਨੇ ਹਸ ਹਸ ਗੁਝੀ ਰਮਜ਼ ਵਿਚ ਕਿਹਾ, ਭਲੀਏ ਲੋਕੇ, ਇਹ ਚਿਕੜ ਨਹੀਂ, ਕੇਸਰ ਦੇ ਛਿਟੇ ਹਨ।

O

ਜਨਮ ਸਾਖੀਆਂ ਦੇ ਉਪਰੋਕਤ ਵਿਸਥਾਰ ਤੋਂ ਅਸਾਨੂੰ ਸਤਿਗੁਰੂ ਜੀ ਬਾਬਤ ਉਨ੍ਹਾਂ ਦੇ ਪੂਰਣੇ ਚਿਤਰਣ ਲਈ ਹੋਰ ਲੋਕਾਂ ਦੇ ਉਪਰਾਲੇ ਦੀ ਟੋਹ ਮਿਲਦੀ ਹੈ। ਪਰ ਸਤਿਗੁਰੂ ਜੀ ਦੀ ਹਾਸਰਸੀ ਸ਼ਖਸੀਅਤ ਦਾ ਥਹੁ ਉਨ੍ਹਾਂ ਦੀ ਆਪਣੀ ਉਚਾਰੀ ਬਾਣੀ ਵਿਚੋਂ ਕਿਤੇ ਅਧਿਕ ਲਭਦਾ ਹੈ। ਉਨ੍ਹਾਂ ਦੀ ਮਨੁੱਖੀ ਮਨ ਤਕ ਪਹੁੰਚ, ਕਿਤਨੀ ਭਾਵਪੂਰਤ ਤੇ ਕਿਤਨੀ ਸਰਲ ਸੀ ਕਿ ਨਿਕੇ ਜਿਹੇ ਵਿਅੰਗ ਨਾਲ ਢੇਰ-ਡੂੰਘੀ ਸਥਿਤੀ ਨੂੰ, ਪੰਡਤਾਈ ਪਕੜ ਤੋਂ ਮੁਕਤ ਕਰਕੇ ਆਮ ਆਦਮੀ ਦੀ ਸੂਝ ਪੱਧਰ ਦਾ ਬਣਾ ਦਿਤਾ।

ਆਮ-ਪੱਧਰੀ ਇਕ-ਪਖੇ ਤੁਕਬੰਦ ਤੇ ਨਕਲੀਏ, ਇਸ ਕਾਵਿਕ ਗੁਣ ਨੂੰ ਵਿਅਕਤੀ-ਗਤ ਪ੍ਰਸੰਨਤਾ ਲਈ ਵਰਤਦੇ ਚਲੇ ਆ ਰਹੇ ਸਨ। ਪਰ ਗੁਰੂ ਨਾਨਕ ਨੇ ਲੋਕ-ਭਲੇ ਨੂੰ ਮੁਖ ਰਖਦਿਆਂ ਇਸ ਗੁਣ ਨੂੰ ਸੰਵਾਰਿਆ, ਲਿਸ਼ਕਾਇਆ ਤੇ ਵਿਕਾਸ-ਮਈ ਕਲਾ ਦਾ ਪ੍ਰਤੀਕ ਬਣਾਇਆ। ਜਿਹੜਾ ਹਾਸ-ਰਸੀ ਗੁਣ, ਵਕਤੀ ਅਤੇ ਵਿਅਕਤੀਗਤ ਪ੍ਰਸੰਨਤਾ ਦੀ ਪੱਧਰ ਤਕ ਵਰਤੀਂਦਾ ਰਿਹਾ, ਉਹ ਗੁਰੂ ਨਾਨਕ ਦੀ ਵਿਸ਼ਵ-ਸਨਮਾਨਤ ਚੇਤੰਨ-ਬੁਧੀ ਅਤੇ ਪ੍ਰਤਿਭਾਸ਼ੀਲ ਅਖਰੀ-ਸੰਜਮਤਾ ਤੇ ਸੰਗੀਤ-ਮਈ ਸ਼ਬਦਾਵਲੀ ਨਾਲ, ਇਸ ਹੱਦ ਤਕ ਨਿਪੁੰਨ ਹੋਇਆ ਕਿ ਨਿਕੀ ਜਿਹੀ ਮੁਸਕਾਨ-ਮਈ ਕਲਪਨਾ ਹੇਠਾਂ ਅਨੇਕ ਸੋਚਣੀਆਂ ਦਾ ਪਸਾਰਾ ਪ੍ਰਤੀਕ ਹੋਣ ਲਗਾ। ਗੁਰੂ ਨਾਨਕ ਬਾਣੀ 'ਚੋਂ ਵੰਨਗੀ ਮਾਤਰ ਕੁਝ ਪ੍ਰਮਾਣ, ਉਦਾਹਰਣ ਵਜੋਂ ਅੰਕਤ ਹਨ :—

1— ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲੱਜ ॥
ਚੂਹਾ ਖੁਡ ਨ ਮਾਵਈ ਤਿਕਲਿ ਬੰਨੇ ਛੱਜ ॥

(ਵਾਰ ਮਲਾਰ, ਸਲੋਕ, ਪੰਨਾ ੧੨੮੬)

ਸਤਿਗੁਰੂ ਜੀ ਸੰਸਾਰੀ ਗੁਰੂਆਂ ਦੇ ਪਖੰਡ ਦਾ ਖੰਡਨ ਬੜੇ ਵਿਅੰਗ ਨਾਲ ਕਰਦੇ ਹਨ ਕਿ ਜੋ ਝੂਠੇ ਗੁਰੂ, ਸੇਲ੍ਹੀ ਟੋਪੀ ਦੇਣ ਦਾ ਵਿਖਾਲਾ ਪਾਂਦੇ ਹਨ ਉਹ ਬਾਵਲੇ ਹਨ ਤੇ ਚੇਲੇ ਉਹਨਾਂ ਦੇ ਬੜੇ ਬੇਸ਼ਰਮ ਹਨ। ਆਪਣਾ ਜੀਵਨ ਡੋਬਣ ਵਾਲੇ ਗੁਰੂ ਦਾ ਚੇਲਿਆਂ ਨੂੰ ਤਾਰਨ ਦਾ ਲਾਰਾ, ਇਸ ਤਰ੍ਹਾਂ ਹੈ, ਜਿਵੇਂ ਚੂਹਾ ਆਪ ਤਾਂ ਖੁਡ ਵਿਚ ਸਮਾ ਨਾ ਸਕੇ ਪਰ ਲੱਕ ਨਾਲ ਛਜ ਬੰਨ੍ਹ ਲਵੇ।

O

2— ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥

ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥

(ਵਾਰ ਮਾਝ ਪੰਨਾ ੧੪੯)

ਇਹ ਸਲੋਕ ਜੈਨੀ ਸਰੇਵੜਿਆਂ ਪਰਥਾਇ ਉਚਾਰ ਕੇ ਸਤਿਗੁਰੂ ਜੀ ਨੇ ਵਿਅੰਗ ਰਾਹੀਂ ਵਹਿਮਾਂ ਭਰਮਾਂ ਨੂੰ ਨਿੰਦਿਆ ਹੈ।

ਜੈਨੀ ਲੋਕ, ਸਿਰ ਦੇ ਵਾਲ ਇਕ ਇਕ ਕਰ ਕੇ ਹੱਥਾਂ ਨਾਲ ਪੁਟਦੇ ਹਨ। ਹੱਥ ਨੂੰ ਸੁਆਹ ਮਲਦੇ ਹਨ ਕਿ ਵਾਲ ਠੀਕ ਪਕੜ ਵਿਚ ਆ ਜਾਣ। ਉਹ ਭੇਡਾਂ ਵਾਂਗ ਵਾਲੋਂ ਰਹਿਤ ਹੋਣਾ ਚਾਹੁੰਦੇ ਹਨ। ਮਾਂ ਪਿਉ ਵਾਲੀ ਕਿਰਤ ਛਡ ਕੇ ਪਖੰਡਾਂ ਵਿਚ ਪੈ ਜਾਂਦੇ ਹਨ ਤੇ ਘਰ ਵਾਲੇ ਉਹਨਾਂ ਵਿਹਲੜਾਂ ਲਈ, ਧਾਹਾਂ ਮਾਰ ਮਾਰ ਰੋਂਦੇ ਹਨ।

O

3— ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥
ਲਕੀ ਕਾਸੇ ਹਥੀ ਫੁੰਮਣ ਅਗੋਂ ਪਿਛੀ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ।......
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥.........
ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥

(ਵਾਰ ਮਾਝ ੧੫੦)

ਇਹ ਤੁਕਾਂ ਵੀ ਉਪਰਲੇ ਸਲੋਕ ਨਾਲ ਰਲਦੀਆਂ ਹਨ। ਜੈਨੀਆਂ ਦੇ ਵਹਿਮਾਂ ਦਾ ਵਧੇਰੇ ਵਿਸਥਾਰ ਹੈ, ਕਿ ਝੁੰਬਾਂ ਮਾਰ ਕੇ ਇਉਂ ਇਕੱਠੇ ਬਹਿੰਦੇ ਹਨ ਜਿਵੇਂ ਕਿਸੇ ਦੇ ਮਰਨੇ ਜਾਂ ਸਿਆਪੇ ਤੇ ਬੈਠੇ ਹੋਵਣ। ਹੱਥ ਵਿਚ ਸੂਤ ਦਾ ਫੁੰਮਣ ਤੇ ਲਕ ਨਾਲ ਪਿਆਲੇ ਬੰਨ੍ਹ ਕੇ ਅਗੇ ਪਿਛੇ ਤੁਰਦੇ ਹਨ। ਦਾਨ ਤੇ ਇਸ਼ਨਾਨ-ਰਹਿਤ, ਇਸ ਫਿਰਕੇ ਦੇ ਸਿਰ ਵਿਚ ਸਤ ਮੁਠਾਂ ਸੁਆਹ ਦੀਆਂ, ਜੋ ਪਖੰਡੀ ਹਨ ਪਰ ਸੁਆਰਥੀ ਨਹੀਂ।

O

4— ਧ੍ਰਿਗ ਤਿਨਾਂ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥

(ਰਾਗ ਸਾਰੰਗ ਪੰਨਾ ੧੨੪੮)

ਸਤਿਗੁਰੂ ਜੀ ਦਾ ਇਹ ਵਿਅੰਗ ਅਜੋਕੇ ਗਿਆਨੀਆ ਤੇ ਵੀ ਢੁਕਦਾ ਹੈ ਕਿ ਜੋ ਨਾਮ ਬਾਣੀ ਨੂੰ ਵੇਚਣ ਦਾ ਵਿਹਾਰ ਕਰਦੇ ਹਨ, ਉਹਨਾਂ ਦੇ ਜੀਵਨ ਨੂੰ ਧਿਰਕਾਰ ਹੈ। ਜਿਨ੍ਹਾਂ ਦੀ ਖੇਤੀ ਪਹਿਲਾਂ ਹੀ ਨਾਲ ਦੇ ਨਾਲ ਉਜੜਦੀ ਜਾਵੇ ਉਹ ਖਲਵਾੜੇ ਵਿਚ ਕੀ ਲੈ ਜਾਣਗੇ।

O

5— ਗਿਆਨ ਵਿਹੂਣਾ ਗਾਵੈ ਗੀਤ । ਭੁਖੇ ਮੁਲਾਂ ਘਰੇ ਮਸੀਤਿ ॥
ਮਖਟੂ ਹੋਇ ਕੈ ਕੰਨ ਪੜਾਏ । ਫਕਰੁ ਕਰੇ ਹੋਰੁ ਜਾਤਿ ਗਵਾਏ ॥
ਗੁਰੂ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥
(ਰਾਗ ਸਾਰੰਗ)

ਇਹ ਬੜੀ ਢੁਕਵੀਂ ਟਕੋਰ, ਭੇਖੀ ਗੁਰਾਂ ਪੀਰਾਂ ਲਈ ਹੈ । ਕਿ ਮਖਟੂ ਤੇ ਭੇਖੀ ਗੁਰੂ ਚਾਹੁੰਦੇ ਹਨ ਕਿ ਘਰ ਵਿਚ ਹੀ ਮਸੀਤ ਬਣਾ ਕੇ ਰੱਖੀਏ ਕਿ ਚੜ੍ਹਾਵਾ ਆਉਂਦਾ ਰਹੇ । ਜਿਹੜਾ ਭੇਖੀ ਗੁਰੂ ਦਰ ਦਰ ਮੰਗਣ ਟੁਰ ਪਵੇ, ਜਾਣੋ ਉਸ ਦੇ ਆਪਣੇ ਪਲੇ ਕੁਝ ਨਹੀਂ ਤੇ ਇਹੋ ਜਿਹੇ ਦੇ ਪੈਰੀਂ ਪੈਣਾ ਮੂਰਖਤਾ ਹੈ ।

O

6— ਪੰਡਿਤ ਵਾਚਹਿ ਪੋਥੀਆਂ ਨਾ ਬੂਝਹਿ ਵੀਚਾਰੁ ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥
(ਸਿਰੀ ਰਾਗ, ਪੰਨਾ ੫੬)

ਗੁਰੂ ਨਾਨਕ ਦੇਵ ਜੀ ਦੀ ਸਰਬ ਸਾਂਝੀ ਸਿਖਿਆ, ਹਰ ਸਮੇਂ ਤੇ ਹਰ ਯੁਗ ਲਈ ਸਾਂਝੀ ਹੈ । ਜਦੋਂ ਉਨ੍ਹਾਂ ਨੇ ਅਜੋਕੇ ਪਾਠੀਆਂ ਵਾਂਗ, ਪੰਡਤਾਂ ਨੂੰ ਬਿਨਾਂ ਅਰਥ ਵੀਚਾਰ ਦੇ, ਪੋਥੀਆਂ ਰਟਦੇ ਤਕਿਆ । ਤਾਂ ਕਹਿਣੋਂ ਰਹਿ ਨਾ ਸਕੇ ਕਿ ਇਹ ਫੋਕੀਆਂ ਮਤਾਂ ਤਾਂ ਕੇਵਲ ਮਾਇਆ ਦਾ ਵਪਾਰ ਹੈ ।

O

7— ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ।...
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ।...
ਮੂੰਡੁ ਮੁੰਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ।
ਮਨੂਆ ਡੋਲੈ ਦਹਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥
(ਮਾਰੂ ਰਾਗ, ਪੰਨਾ ੧੦੧੩)

ਇਹ ਵਿਅੰਗ ਉਨ੍ਹਾਂ ਸ਼ੰਨਿਆਸੀਆਂ ਲਈ ਹੈ ਜੋ ਪਿੰਡੇ ਤੇ ਖਾਕ ਮਲ ਕੇ ਮਾਇਆ ਦੇ ਰਾਹ ਤੇ ਤੁਰਦੇ ਹਨ ।

O

8— ਹਾਥਿ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥
ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ ॥
(ਮਾਰੂ ਰਾਗ ਮ: ੧)

ਇਹ ਵੀ ਉਪਰਲੇ ਸਲੋਕ ਦੀਆਂ ਅਗਲੀਆਂ ਤੁਕਾਂ ਹਨ, ਕਿ ਹੱਥ ਵਿਚ ਕਮੰਡਲ ਲੈ ਕੇ, ਲੀਰਾਂ ਤਨ ਤੇ ਲਟਕਾ ਕੇ, ਘਰ ਗ੍ਰਿਹਸਤ ਦਾ ਤਿਆਗ ਕਰ ਕੇ, ਤ੍ਰਿਸ਼ਨਾ ਮਨੋਂ ਨਹੀਂ ਕਢ ਸਕਿਆ ਤਾਂ ਸਭ ਵਿਅਰਥ ਹੈ ।

O

9— ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥ ੧ ॥ ਰਹਾਉ ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥

(ਰਾਗ ਧਨਾਸਰੀ ਪੰਨਾ ੬੬੨)

ਸਤਿਗੁਰੂ ਜੀ, ਇਹੋ ਜਿਹੇ ਪਦਮ-ਆਸਣ ਲਗਾ ਕੇ ਬੈਠੇ ਪੰਡਤ ਉਪਰ ਹੈਰਾਨ ਹੁੰਦੇ ਹਨ ਜੋ ਪ੍ਰਾਣਾਯਾਮ ਕਰਦਿਆਂ ਇਹ ਕਹਿੰਦਾ ਹੈ ਕਿ ਉਸ ਨੂੰ ਤਿੰਨ ਲੋਕਾਂ ਦੀ ਸੋਝੀ ਹੋ ਗਈ ਹੈ ਪਰ ਪ੍ਰਿਠ ਪਿਛੇ ਪਿਆ ਕੁਝ ਦਿਸਦਾ ਨਹੀਂ । ਇਸ ਅਸਚਰਜ ਕੌਤਕ ਤੇ ਗੁਰੂ ਜੀ ਵਿਅੰਗ ਮਈ ਟਕੋਰ ਕਰਦੇ ਹਨ ।

O

10— ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥
ਇਕ ਭਉ ਲਥੀ ਨਾਤਿਆ ਦੁਇ ਭਾ ਚੜਿਅਸ ਹੋਰ ॥
ਬਾਹਰ ਧੋਤੀ ਤੂਮੜੀ ਅੰਦਰ ਵਿਸੁ ਨਿਕੋਰ ॥
ਸਾਧ ਭਲੇ ਅਣਨਾਤਿਆਂ, ਚੋਰ ਸਿ ਚੋਰਾ ਚੋਰ ॥ (ਵਾਰ ਸੂਹੀ ੭੮੯)

ਤੀਰਥਾਂ ਉਪਰ ਨਾਵਣ ਗਿਆਂ, ਜੇ ਮਨ ਖੋਟੇ ਵਿਕਾਰਾਂ ਨਾਲ ਭਰੇ ਹੋਣ ਤਾਂ ਉਹ ਤੀਰਥ ਭਾਵੇਂ ਬਦਰੀ ਨਾਥ ਹੋਵੇ ਤੇ ਭਾਵੇਂ ਹੇਮ ਕੁੰਟ ਸਾਹਿਬ ਹੋਵੇ, ਮਨ ਖੋਟਾ ਅਤੇ ਤਨ ਚੋਰ ਹੁੰਦਿਆਂ, ਸਭ ਇਸ਼ਨਾਨ ਵਿਅਰਥ ਹਨ । ਤਾਂ ਗੁਰੂ ਆਸ਼ਾ ਪ੍ਰਤੱਖ ਹੈ ਕਿ—

"ਸੂਚੇ ਇਹ ਨ ਆਖੀਅਹਿ, ਬਹਿਨ ਜੇ ਪਿੰਡਾ ਧੋਇ ॥"

O

11— ਹਰਿ ਕੇ ਨਾਮ ਬਿਨਾ ਸੁੰਦਰ ਹੈ ਨਕਟੀ ॥
ਜਿਉ ਬੇਸੁਆ ਕੇ ਘਰਿ ਪੂਤੁ ਜਮਤ ਹੈ,
ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥

(ਰਾਗ ਦੇਵ ਗੰਧਾਰੀ ਪੰਨਾ ੫੨੮)

ਜਿਵੇਂ ਕੰਜਰੀ ਦੇ ਘਰ ਜੰਮੇ ਪੁਤਰ ਨੂੰ ਲੋਕ ਲਾਹਨਤੀ ਆਖਦੇ ਹਨ । ਤਿਵੇਂ ਪ੍ਰਭੂ ਦੇ ਨਾਮ ਬਿਨਾਂ ਸੋਹਣੀ ਇਸਤਰੀ ਵੀ ਨਕਵਢੀ ਅਖਵਾਂਦੀ ਹੈ ।

O

12— ਸਉ ਓਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥

(ਵਾਰ ਸੂਹੀ ਪੰਨਾ ੭੯੦)

ਮੋਤੀ ਨਾ ਮਿਲਣ ਤਾਂ ਹੰਸ ਭੁਖਾ ਰਹਿ ਲੈਂਦਾ ਹੈ। ਪਰ ਗੁਰੂ ਜੀ ਇਕ ਹਾਸ-ਵਿਅੰਗੀ ਮੂਰਤ-ਚਿਤਰ ਪੇਸ਼ ਕਰਦੇ ਹਨ ਕਿ ਹੰਸ ਮੁਰਦਿਆਂ ਪਸ਼ੂਆਂ ਦੀਆਂ ਹਡੀਆਂ ਖਾਣ ਜੁਟਾ ਹੋਇਆ ਹੈ।

O

13— ਚੋਰਾਂ ਜਾਰਾਂ ਰੰਡੀਆਂ ਕੁਟਣੀਆਂ ਦੀਬਾਣੁ ॥
ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥......
ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥

ਇਹ ਵੀ ਉਪਰਲੀ ਵਾਰ ਦਾ ਇਕ ਸਲੋਕ ਹੈ ਕਿ ਰੰਡੀਆਂ ਤੇ ਦਲੀਆਂ ਵਾਂਗ ਅਧਰਮੀ ਲੋਕਾਂ ਦਾ ਵੀ ਆਪਸ ਵਿਚ ਬੈਠਣ ਉਠਣ ਹੈ। ਖੋਤੇ ਨੂੰ ਚੰਦਨ ਵਿਚ ਨਵਾਲ ਦਈਏ ਤਾਂ ਵੀ ਉਸ ਦੀ ਇਛਾ, ਸੁਆਹ ਵਿਚ ਲੇਟਣ ਦੀ ਹੀ ਹੋਵੇਗੀ।

O

14— ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨਿ ॥

(ਰਾਗ ਸੂਹੀ ਪੰਨਾ ੭੨੯)

ਬਗਲਾ ਚਿਟ-ਕਪੜੀਆ, ਤੀਰਥ ਉਪਰ ਵਸਦਾ ਹੈ ਪਰ ਅੰਦਰੋਂ ਮਛੀ ਪਕੜਨ ਦੀ ਲਾਲਸਾ ਹੈ। ਦੰਭੀ ਸਫ਼ੈਦਪੋਸ਼ਾਂ ਨੂੰ ਬਗਲੇ ਨਾਲ ਉਪਮਾ ਦਿਤੀ ਗਈ ਹੈ।

O

15— ਅੰਧੇ ਕਾ ਨਾਉ ਪਾਰਖੂ ਏਵੈ ਕਰੇ ਸੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥

O

16— ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰ ॥
ਪੁਤੁ ਜਿਨੂਰਾ ਧੀਅ ਜਿਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥

(ਰਾਗ ਬਿਹਾਗੜਾ ਪੰਨਾ ੫੫੬)

ਕਲਯੁਗੀ ਲੋਕਾਂ ਦੇ ਜਿੰਨਾਂ ਭੂਤਾਂ ਵਰਗੇ ਕੁਟੰਬ ਦਾ ਵਰਣਨ ਹੈ। ਮਨੁੱਖੀ ਜਾਮੇ ਵਿਚ ਭੂਤਨੇ ਭੂਤਨੀਆਂ ਫਿਰ ਰਹੇ ਹਨ।

O

17— ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥
(ਵਾਰ ਸਾਰੰਗ ਪੰਨਾ ੧੨੪੬)

O

18— ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸ ॥
ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ।
ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥.....
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥
(ਵਾਰ ਮਾਝ ਪੰਨਾ ੧੪੩)

ਮੂਰਖ ਦੀ ਵਿਅਰਥ ਬੋਲਣ ਦੀ ਆਦਤ ਨਹੀਂ ਜਾ ਸਕਦੀ. ਇਸ਼ ਨੂੰ ਕੁਤੇ, ਖੁਸਰੇ, ਪੰਖੀ ਤੇ ਮਛੀ ਆਦਿ ਦੀ ਤੁਲਨਾ ਦੇ ਕੇ ਸਮਝਾਇਆ ਹੈ। ਉਪਰੋਕਤ ਉਦਾਹਰਣਾਂ ਗੁਰੂ ਨਾਨਕ ਬਾਣੀ ਵਿਚੋਂ ਇਕਾ ਦੁਕਾ ਲਈਆਂ ਗਈਆਂ ਹਨ। **ਪਰ ਆਸਾ ਦੀ ਵਾਰ ਤਾਂ ਹਾਸ ਵਿਅੰਗ ਦਾ ਸਿਰਕਢ ਨਮੂਨਾ ਪੇਸ਼ ਕਰਦੀ ਹੈ। ਸਾਰੀ ਵਾਰ ਹੀ ਵਿਅੰਗ-ਮਈ ਸਿਖਿਆ ਦੀ ਚੋਣਵੀਂ ਮਿਸਾਲ ਹੈ। ਜਿਵੇਂ :—**

O

19— ਵਾਇਨਿ ਚੇਲੇ ਨਚਨਿ ਗੁਰ ॥
ਪੈਰ ਹਲਾਇਨਿ ਫੇਰਨਿ ਸਿਰ ॥
ਉਡਿ ਉਡਿ ਰਾਵਾ ਝਾਟੈ ਪਾਇ ॥
ਵੇਖੈ ਲੋਕੁ ਹਸੈ ਘਰਿ ਜਾਇ ॥
ਰੋਟੀਆਂ ਕਾਰਣਿ ਪੂਰਹਿ ਤਾਲ ॥
ਆਪ ਪਛਾੜਹਿ ਧਰਤੀ ਨਾਲ ॥ (ਵਾਰ ਆਸਾ, ਪੰਨਾ ੬੪)

ਰਾਸ ਧਾਰੀਆਂ ਦੇ ਸਾਂਗ ਨੂੰ ਮੂਰਤੀਮਾਨ ਕਰਦਿਆਂ ਉਨ੍ਹਾਂ ਦੀ ਹਾਸੋਹੀਣੀ ਅਵਸਥਾ ਦਸਦੇ ਹਨ, ਕਿ ਗੁਰੂ ਦੇ ਚੇਲੇ ਸਾਂਗ ਬਣ ਬਣ ਨਚਦੇ ਹਨ। ਮਿੱਟੀ ਘੱਟਾ ਉਨ੍ਹਾਂ ਦੇ ਸਿਰ ਵਿਚ ਪੈਂਦਾ ਹੈ, ਆਪਣੇ ਆਪ ਨੂੰ ਪਟਾਕ ਪਟਾਕ ਸੁਟਦੇ ਹਨ ਤੇ ਲੋਕਾਂ ਦੇ ਹੱਸਣ ਦਾ ਕਾਰਨ ਬਣਦੇ ਹਨ।

O

20— ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥ ਮਨਿ ਅੰਧਾ ਨਾਉ ਸੁਜਾਣੁ ॥

ਕਿਹੀ ਅਸਚਰਜ ਤੇ ਹਾਸੋਹੀਣੀ ਅਵਸਥਾ ਹੈ ਕਿ ਵਿਰੋਧਾਤਮਿਕ ਨਾਂ ਰਖ ਕੇ ਲੋਕੀ ਖੁਸ਼ ਹੁੰਦੇ ਹਨ।

O

21— ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾਂ ਭਾਈ ॥
ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥

ਹਿੰਦੂ ਦੀ ਤੁਛ ਬੁਧੀ ਤੇ ਹਾਸਾ ਆਉਂਦਾ ਹੈ, ਕਿ ਗਊ ਨੂੰ ਮਸੂਲ ਲਗਾਂਦੇ ਹਨ ਤੇ ਉਸ ਦੇ ਗੋਬਰ ਦਾ ਚਉਕਾ ਕਰਕੇ ਸੁਚਮ ਢੂੰਡਦੇ ਹਨ। ਧੋਤੀਆਂ ਟਿਕਿਆਂ ਵਾਲੇ ਲੋਕ, ਮਲੇਛਾਂ ਦਾ ਦਾਨ ਖਾਂਦੇ ਹਨ। ਇਹ ਪਾਖੰਡ ਹੀ ਹਾਸੇ ਦਾ ਕਾਰਨ ਬਣਦੇ ਹਨ।

O

22— ਮਾਣਸਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥...
ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥...(੪੭੧)

O

23— ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੇ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥ (੪੭੨)

O

24— ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥...

O

25— ਜਿਉ ਜੋਰੂ ਸਿਰ ਨਾਵਣੀ ਆਵੈ ਵਾਰੋ ਵਾਰ ॥
ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥

O

26— ਅੰਨ ਨ ਖਾਇਆ ਸਾਦ ਗਵਾਇਆ ॥
ਬਹੁ ਦੁਖੁ ਪਾਇਆ ਦੂਜਾ ਭਾਇਆ ॥...
ਅਲ ਮਲੁ ਖਾਈ ਸਿਰਿ ਛਾਈ ਪਾਈ ॥

27— ਪੜਿ ਪੁਸਤਕ ਸੰਧਿਆ ਬਾਦੰ ॥
ਸਿਲ ਪੂਜਸਿ ਬਗੁਲ ਸਮਾਧੰ ॥

O

28— ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥

ਮੁਸਲਮਾਨੀ ਰਵਾਜ ਅਨੁਸਾਰ ਮੁਰਦੇ ਨੂੰ ਦਬਦੇ (ਦਫ਼ਨ ਕਰਦੇ) ਹਨ, ਸਾੜਦੇ ਨਹੀਂ। ਸਤਿਗੁਰੂ ਜੀ ਤਨਜ਼ ਨਾਲ ਕਹਿੰਦੇ ਹਨ ਕਿ ਮੁਸਲਮਾਨ ਦੀ ਮਿਟੀ, ਘੁਮਾਰ ਦੇ ਪੇੜੇ ਪੈ ਗਈ। ਉਸ ਨੇ ਭਾਂਡੇ ਘੜੇ ਤੇ ਇਟਾਂ ਬਣਾਈਆਂ। ਫਿਰ ਆਵੇ ਵਿਚ ਰਖ ਕੇ ਅੱਗ ਲਗਾਈ। ਤਾਂ ਉਹ ਮਿੱਟੀ ਸੜਦੀ ਹੋਈ ਪੁਕਾਰ ਕਰੀ ਜਾ ਰਹੀ ਹੈ। ਦਫ਼ਨ ਕੀਤਾ ਮੁਸਲਮਾਨ ਫਿਰ ਅੱਗ ਵਿਚ ਸੜ ਰਿਹਾ ਹੈ।

O

ਉਪਰੋਕਤ ਉਦਾਹਰਣਾਂ ਨੂੰ ਗਹੁ ਨਾਲ ਵਿਚਾਰਿਆਂ ਇਉਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਨਾਨਕ ਜੀ ਦਾ ਹਾਸ-ਵਿਅੰਗ, ਸਾਹਿਤਕ ਪਖੋਂ ਤਾਂ ਕਾਵਿ ਸ਼੍ਰੇਣੀ ਦਾ ਸੀ ਹੀ ; ਪਰ ਉਸ ਦੀ ਸੁਚੱਜੀ ਵਰਤੋਂ ਕਾਰਣ ਇਸ ਦਾ ਪ੍ਰਭਾਵ ਅਤਿ ਵਿਸ਼ੇਸ਼ਤਾ ਭਰਪੂਰ ਸੀ। ਆਮ ਪਧਰੀ ਹਾਸ-ਰਸ, ਕੇਵਲ ਸਾਹਿਤਕ ਨੇਮਾਂ ਅਨੁਸਾਰ ਅਤਿ ਸੀਮਤ-ਚਿੰਤਨ ਤਕ ਹੀ ਵਰਤਿਆ ਜਾ ਸਕਦਾ ਹੈ ; ਪਰ ਗੁਰੂ ਨਾਨਕ ਦੀ ਉਚ ਪਧਰੀ ਕਲਾਤਮਕ ਛੁਹ ਨਾਲ ਇਹ ਸੰਪਰਦਾਇਕ ਕਰੂਪਤਾ ਨੂੰ ਸੁਆਰਨ ਲਈ ਵਰਤਿਆ ਜਾਂਦਾ ਰਿਹਾ। ਗੁਰੂ ਨਾਨਕ ਦੀ ਭਰਪੂਰ ਸ਼ਖਸੀਅਤ ਨੇ ਇਸ ਕਲਾ ਰਾਹੀਂ ਅਤਿ ਕਠੋਰਤਾ ਦੇ ਅੰਤ੍ਰੀਵ ਆਤਮੇ ਨੂੰ ਕੇਵਲ ਗਰਮਾਇਆ ਹੀ ਨਹੀਂ ਸਗੋਂ ਆਉਂਦੀਆਂ ਸਦੀਆਂ ਤਕ ਗਰਮਾਏ ਰਖਣ ਦਾ ਸਾਧਨ ਵੀ ਬਣਾਇਆ। ਗੁਰੂ ਨਾਨਕ ਦੀ ਵਿਲੱਖਣ ਸੂਝ ਬੂਝ ਰਾਹੀਂ ਇਹ ਹਾਸ ਵਿਅੰਗ ਦੀ ਆਮ ਵਰਤੀਂਦੀ ਅਉਸ਼ਧੀ ਨਾ ਕੇਵਲ ਚਿਰ ਸੁਤੀ ਸੋਚਣੀ ਦੇ ਮੂੰਹ ਤੇ ਛਿਨ ਭੰਗਰ ਖੇੜਾ ਹੀ ਲਿਸ਼ਕਾ ਸਕੀ, ਸਗੋਂ ਸਦੀਆਂ ਦੇ ਕਠੋਰ ਚਿੰਤਨ ਨੂੰ ਮਨਾਂ ਚੋਂ ਹੂੰਝ ਗਈ। ਉਹ ਆਪ ਨਿਰਾ ਸੱਚ ਸੀ, ਉਸ ਨੇ ਮਨੁੱਖਤਾ ਨੂੰ ਗਰਮਾ ਦਿੱਤਾ। ਉਹ ਆਪ ਨਿਰਾ ਖੇੜਾ ਸੀ, ਉਸ ਨੇ ਸਾਹਿਤ ਨੂੰ ਰੁਸ਼ਨਾ ਦਿੱਤਾ।

ਜਿਵੇਂ ਗੁਰੂ ਨਾਨਕ ਦੇ 'ਸਚਿ' ਦਾ ਸਰੂਪ ਅਲੌਕਿਕ ਪੱਧਰ ਤਕ ਉਚਾ ਸੀ, ਤਿਵੇਂ ਗੁਰੂ ਨਾਨਕ ਦਾ 'ਹਾਸ ਰਸ' ਵਿਸ਼ੇਸ਼ ਪੱਧਰ ਤਕ ਡੂੰਘਾ ਸੀ। ਉਸ ਦੀ ਪ੍ਰਤਿਭਾ ਨੂੰ ਮੇਰੀ ਸੌ ਸੌ ਨਮਸਕਾਰ।

O



Collection : Marco's

ਪਵਿਤਰ ਹਥ-ਲਿਖਤੀ ਨੀਸਾਣ ਮ: ੯

ਛੋਟਾ ਮਿਰਜ਼ਾਪੁਰ (U.P.) ਦੀ ਲਿਖਤੀ ਬੀੜ ਵਿਚੋਂ

# ਦੋ ਸ਼ਬਦ

## (ਅਗਲੇਰੇ ਪੰਨਿਆਂ ਬਾਰੇ)

1975 ਵਿਚ, ਸਾਹਿਬ ਗੁਰੂ ਤੇਗ ਬਹਾਦਰ ਜੀ ਦੀ ਤੀਜੀ ਸ਼ਤਾਬਦੀ, ਪੰਥ ਵਲੋਂ ਬੜੇ ਉਤਸ਼ਾਹ ਨਾਲ ਮਨਾਈ ਜਾ ਰਹੀ ਸੀ। ਹਰ ਵਿਅਕਤੀ ਆਪਣੀ ਵਿਤ ਅਨੁਸਾਰ, ਆਪਣਾ ਯੋਗਦਾਨ ਦੇ ਰਿਹਾ ਸੀ। ਮੇਰੀ ਵੀ ਇਛਾ ਸੀ, ਕਿ ਮੈਂ ਵੀ ਕੋਈ ਸੇਵਾ, ਇਸ ਸਬੰਧ ਵਿਚ ਕਰ ਸਕਾਂ। ਮੈਂ ਸਤਿਗੁਰੂ ਜੀ ਦੀ ਜੀਵਨੀ ਲਿਖਣੀ ਆਰੰਭ ਕੀਤੀ। ਬੜੀ ਰੀਝ ਨਾਲ ਇਤਿਹਾਸ ਦਾ ਅਧਿਐਨ ਕਰ ਕੇ ਸਾਹਿਬਾਂ ਦੇ ਜੀਵਨ ਬਾਬਤ ਕੋਈ ਨਿਰਣਾ-ਜਨਕ ਤਥ ਪੇਸ਼ ਕਰਨਾ ਚਾਹੁੰਦਾ ਸਾਂ। ਕਸ਼ਮੀਰੀ ਪੰਡਤਾਂ ਦਾ ਅਨੰਦਪੁਰ ਸਾਹਿਬ ਪੁਜਣ ਤੋਂ ਬਾਦ, ਬਿਹਾਰ ਵਲ ਸਤਿਗੁਰੂ ਜੀ ਦੀ ਪਰਚਾਰ-ਫੇਰੀ ਤੇ ਫਿਰ ਪੰਜਾਬ ਵਾਪਸੀ ਤਕ ਬੜੇ ਇਤਿਹਾਸਕ ਟਪਲੇ ਸਨ। ਛੇ ਮਹੀਨੇ ਦੇ ਜਤਨਾਂ ਪਿਛੋਂ ਕੋਈ ਠੀਕ ਸੇਧ ਲਭ ਸਕਣੀ ਅਸੰਭਵ ਜਾਪੀ। ਜਿਵੇਂ ਸਤਿਗੁਰੂ ਜੀ ਦਾ ਅਨੰਦਪੁਰ ਸਾਹਿਬ ਤੋਂ ਦਿੱਲੀ ਤਕ ਦਾ ਸਫ਼ਰ, ਤੇ ਦਿੱਲੀ ਤੋਂ ਬਿਹਾਰ ਵਲ ਦੀ ਫੇਰੀ ਸਮੇਂ, ਕਿਹੜਾ ਰਾਜਾ ਸਤਿਗੁਰੂ ਜੀ ਦੇ ਨਾਲ ਗਿਆ ਸੀ, ਤੇ ਕਿਸ ਮੰਤਵ ਲਈ ਨਾਲ ਗਿਆ ਸੀ। ਕਈ ਇਤਿਹਾਸਕਾਰ ਸਤਿਗੁਰੂ ਜੀ ਦੇ ਇਸ ਸਫ਼ਰ ਨੂੰ ਮਜਬੂਰੀ-ਅਧੀਨ ਦਸਦੇ ਹਨ। ਕੀ ਪਟਨਾ ਸਾਹਿਬ ਵਿਚ ਆਪਣੇ ਲਾਡਲੇ ਸਪੁਤਰ ਨਾਲ ਪਹਿਲੀ ਵਾਰੀ ਮੇਲ ਹੋਇਆ, ਜਾਂ ਪੰਜਾਬ ਆ ਕੇ ਮਿਲੇ। ਕੀ ਸਾਹਿਬਾਂ ਨੂੰ ਮੁਹੱਮਦ ਖਾਨ ਮਿਰਜ਼ਾ ਨੇ ਮਲਕਪੁਰ ਰੰਘਣਾਂ ਤੋਂ ਪਕੜ ਕੇ ਦਿਲੀ ਪਹੁੰਚਾਇਆ ਜਾਂ ਸਤਿਗੁਰੂ ਜੀ ਨੇ ਆਗਰੇ ਪੁਜ ਕੇ ਆਪ ਗ੍ਰਿਫ਼ਤਾਰੀ ਦਿਤੀ। ਗੁਰੂ ਜੀ ਇਕ ਵਾਰੀ ਹੀ ਗਰਿਫ਼ਤਾਰ ਹੋਏ, ਜਾਂ ਭਟ-ਵਹੀ ਅਨੁਸਾਰ ਦੋ ਵਾਰ ਪਕੜੇ ਗਏ ਸਨ। ਕੀ ਸਤਿਗੁਰੂ ਜੀ ਨੂੰ ਦਿਲੀ ਔਰੰਗਜ਼ੇਬ ਪਾਸ ਪੇਸ਼ ਕੀਤਾ ਗਿਆ ਜਾਂ ਬਾਦਸ਼ਾਹ ਉਦੋਂ ਪੰਜਾ ਸਾਹਿਬ ਵਲ ਗਿਆ ਸੀ। ਇਤਿਆਦਿ ਭੁਲੇਖਿਆਂ ਨੂੰ ਨਵਿਰਤ ਕੀਤੇ ਬਿਨਾਂ, ਗ਼ਲਤੀਆਂ ਨੂੰ ਦੁਹਰਾਂਦੇ ਜਾਣਾ ਨਾ ਇਤਿਹਾਸ ਨਾਲ ਨਿਆਂ ਹੈ ਤੇ ਨਾ ਸ਼ਰਧਾ ਕਾਇਮ ਰਹਿੰਦੀ ਹੈ। ਸੋ ਸਤਿਗੁਰੂ ਜੀ ਦੀ ਜੀਵਣੀ ਬਾਬਤ ਬਹੁਤ ਸਾਰਾ ਕੰਮ ਵਿਚਾਲੇ ਛਡਣਾ ਪਿਆ ਅਤੇ ਸਰਵ-ਗੁਣ ਸੰਪੂਰਨ ਸਤਿਗੁਰੂ ਜੀ ਦੇ ਕੁਝ ਕੁ ਸੁਹਜ ਗੁਣਾਂ ਤੇ ਆਪਣੇ ਵਿਚਾਰ ਭੇਟਾ ਕਰਨ ਤੇ ਹੀ ਸੰਤੁਸ਼ਟਤਾ ਪ੍ਰਾਪਤ ਕੀਤੀ।

ਇਸ ਲੇਖ-ਲੜੀ ਨੂੰ ਸਵੀਕਾਰਦਿਆਂ 1975 ਤੋਂ 1978 ਤਕ ਜੋ ਸਹਿਯੋਗ, ਪੰਜਾਬੀ ਦੇ ਉਘੇ ਪਰਚਿਆਂ ਵਲੋਂ ਅਤੇ ਸਮੂਹ ਸਾਧ ਸੰਗਤ ਵਲੋਂ ਪ੍ਰਾਪਤ ਹੋਇਆ, ਉਹ ਇਨਾਂ ਪਰਚਿਆਂ ਦੀ ਲੰਮੀ ਲਿਸਟ ਤੋਂ ਪਤਾ ਚਲਦਾ ਹੈ। ਸੋ ਸਮੂਹ ਪਰਚਿਆਂ ਦਾ ਅਤੇ ਸਰਬਤ ਸਾਧ ਸੰਗਤ ਦਾ ਰਿਣੀ ਹਾਂ, ਕਿ ਜਿਨਾਂ ਦੀ ਤੀਬਰ ਮੰਗ ਅਤੇ ਪ੍ਰੇਰਨਾ ਅਨੁਸਾਰ, ਹੁਣ ਇਨਾਂ ਲੇਖਾਂ ਨੂੰ ਕਿਤਾਬੀ ਰੂਪ ਦਿਤਾ ਜਾ ਰਿਹਾ ਹੈ।

ਇਸ ਸਬੰਧ ਵਿਚ ਸਾਹਿਬ ਗੁਰੂ ਤੇਗ ਬਹਾਦਰ ਜੀ ਦੇ ਪਵਿਤਰ ਹਥ-ਲਿਖਤੀ ਮੌਲਿਕ ਹੁਕਮਨਾਮੇਂ ਲਭਣ ਵਿਚ ਮੈਨੂੰ ਚੋਖੀ ਸਫ਼ਲਤਾ ਮਿਲਦੀ ਰਹੀ ਹੈ, ਮੇਰਾ ਜਤਨ ਹੈ, ਕਿ ਇਨਾਂ ਹੁਕਮਨਾਮਿਆਂ ਵਿਚ ਅੰਕਤ ਘਟਨਾਵਾਂ ਨੂੰ ਇਤਿਹਾਸ ਅਨੁਸਾਰ ਇਕ ਲੜੀ ਵਿਚ ਪਰੋ ਕੇ, ਤੇ ਕੇਵਲ ਇਸੇ ਢੰਗ ਨੂੰ ਆਧਾਰ ਬਣ ਕੇ ਸਤਿਗੁਰੂ ਜੀ ਦੀ ਜੀਵਣੀ ਲਿਖਣ ਦਾ ਉਪਰਾਲਾ ਕਰਾਂ।

ਤੁਹਾਡੇ ਭਰਪੂਰ ਸਹਿਯੋਗ ਲਈ ਮੈਂ ਫਿਰ ਆਭਾਰੀ ਹਾਂ।

ਨਵੀਂ ਦਿੱਲੀ
ਅਗੱਸਤ, 1986

**ਮਨੋਹਰ ਸਿੰਘ**
**ਮਾਰਕੋ**

# ਗੁਰੂ ਤੇਗ ਬਹਾਦਰ ਜੀ ਦੇ ਸੁਹਜ ਗੁਣ

## ਤਤਕਰਾ


| | | |
|---|---|---|
| ੳ | ਜਗ ਪਰਵੇਸ਼ | 45 |
| ਅ | ਸੁਹਜ ਗੁਣ | 49 |
| ੲ | ਸੁੰਦਰ ਸਰੂਪ | 54 |
| ਸ | ਪਰਮ ਸਨਹੀ | 59 |
| ਹ | ਨਿਰਭੈ | 62 |
| ਕ | ਉਦਾਰਚਿਤ | 68 |
| ਖ | ਸੰਤੋਖੀ ਸਾਹਿਤਕਾਰ | 72 |
| ਗ | ਪਾਪ ਬਿਥਾਰਾ | 76 |

## ਧੰਨਵਾਦੀ ਹਾਂ

ਜਿਨ੍ਹਾਂ ਪਤਰਾਂ ਨੇ ਇਸ ਲੇਖ-ਲੜੀ ਨੂੰ ਸਮੇਂ ਸਮੇਂ ਪ੍ਰਕਾਸ਼ਤ ਕਰਨ ਦਾ ਸਹਿਯੋਗ ਬਖ਼ਸ਼ਿਆ।

| | |
|---|---|
| ਆਰਸੀ | ਦਿੱਲੀ |
| ਪ੍ਰੀਤ ਲੜੀ | ਪ੍ਰੀਤ ਨਗਰ |
| ਗੁਰਮਤਿ ਪ੍ਰਕਾਸ਼ | ਅੰਮ੍ਰਿਤਸਰ |
| ਸ੍ਰਿਸ਼ਟੀ | ਲੁਧਿਆਣਾ |
| ਦ੍ਰਿਸ਼ਟੀ | ਜਲੰਧਰ |
| ਨਵਾਂ ਸਾਹਿਤ | ਦਿੱਲੀ |
| ਪੁਕਾਰ | ਲੁਧਿਆਣਾ |
| ਸੀਸ ਗੰਜ | ਦਿੱਲੀ |
| ਲੋਕ ਰੰਗ | ਦਿੱਲੀ |
| ਪ੍ਰੀਤਮ | ਦਿੱਲੀ |
| ਪੰਜਾਬੀ ਸਧਰਾਂ | ਸਿਕੰਦਰਾਬਾਦ |

| | |
|---|---|
| ਨਤੀਜਾ | ਜਲੰਧਰ |
| ਪੰਜ ਪਾਣੀ | ਚੰਦੀਗੜ੍ਹ |
| ਪੰਥ ਪ੍ਰਕਾਸ਼ | ਦਿੱਲੀ |
| ਕੌਮੀ ਦਰਦ | ਜਲੰਧਰ |
| ਪੰਥਕ ਸਮਾਚਾਰ | ਦਿੱਲੀ |
| ਅਕਾਲੀ ਪਤ੍ਰਕਾ | ਜਲੰਧਰ |
| ਸੂਰਜ-ਮੁਖੀ | ਜਲੰਧਰ |
| ਤ੍ਰਿੰਞਣ | ਲੁਧਿਆਣਾ |
| ਦੀਵਟ | ਲੁਧਿਆਣਾ |
| ਗੁਰਮਤਿ ਚਾਨਣ | ਦਿੱਲੀ |
| ਗੁਰਮਤਿ ਲੋਕ | ਦਿੱਲੀ |
| ਜਥੇਦਾਰ | ਦਿੱਲੀ |
| ਮਾਨਸਰੋਵਰ | ਦਿੱਲੀ |
| ਮੇਲ ਮਿਲਾਪ | ਚੰਦੀਗੜ੍ਹ |
| ਪਹਿਰੇਦਾਰ | ਦਿੱਲੀ |
| ਐਜੂਕੇਟਰ | ਦਿੱਲੀ |
| ਚੜ੍ਹਦੀ ਕਲਾ | ਪਟਿਆਲਾ |
| ਵਿਸ਼ਵ ਏਕਤਾ | ਦਿੱਲੀ |
| ਸਚੋ ਸਚ | ਦਿੱਲੀ |
| ਇੰਤਕਾਮ | ਪਟਿਆਲਾ |
| ਗਿਆਨਵਾਨ | ਅੰਮ੍ਰਿਤਸਰ |
| ਯੂ. ਪੀ. ਸਿਖ ਗਜ਼ਟ | ਲਖਨਊ |
| ਮੌਜੀ | ਜਲੰਧਰ |
| ਨਿਰਲੇਪ ਪਤ੍ਰਕਾ | ਕਰਨਾਲ |
| ਸੁਖ ਰਾਜ | ਪਟਿਆਲਾ |
| ਦੀਵਟ | ਲੁਧਿਆਣਾ |
| ਵਿਕੇਂਦਰਿਤ | ਦਿੱਲੀ |
| ਤਰਜਮਾਨ | ਲੁਧਿਆਣਾ |

ਪਿਠ-ਭੂਮੀ

(ੳ)

# ਜਗ-ਪਰਵੇਸ਼

**ਅ**ਤਿਆਚਾਰ ਦੇ ਥਪੇੜਿਆਂ ਦਾ ਮੂੰਹ ਮੋੜਨ ਲਈ ਅਗੇ ਵੀ ਇਕ ਵਾਰੀ "ਬੇਬੇ ਨਾਨਕੀ" ਦੇ ਵੀਰ ਨੇ ਤਲਵੰਡੀ ਵਿਚ ਅਵਤਾਰ ਧਾਰਿਆ ਸੀ। ਅਜ ਮਾਤਾ "ਨਾਨਕੀ ਜੀ" ਦੀ ਸੁਲੱਖਣੀ ਗੋਦ ਵਿਚ ਇਕ ਚੰਨ ਵਰਗੇ ਬਾਲ ਨੇ ਫਿਰ ਇਸੇ ਮੰਤਵ ਲਈ ਵਿਸਾਖ ਵਦੀ 5 ਸੰਮਤ 1678* ਨੂੰ ਅੰਮ੍ਰਿਤਸਰ ਵਿਖੇ ਅਵਤਾਰ ਧਾਰਿਆ ; ਜੋ ਆਪਣੇ ਪਿਤਾ ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪੰਜਵਾਂ ਸਪੁਤਰ ਸੀ।

---

* ਖੋਜ ਦੇ ਆਧਾਰ ਤੇ ਜਨਮ ਤ੍ਰੀਕ ਬਾਰੇ ਇਤਿਹਾਸਕਾਰ ਇਕ ਮਤ ਨਹੀਂ ਜਾਪਦੇ। ਜਿਵੇਂ ਭਾਈ ਸੰਤੋਖ ਸਿੰਘ ਜੀ ਵਿਸਾਖ ਵਦੀ 5 ਸੰਮਤ 1679 ਦਸਦੇ ਹਨ। ਮੈਕਾਲਫ ਵੀ ਭਾਈ ਸੰਤੋਖ ਸਿੰਘ ਜੀ ਨਾਲ ਸਹਿਮਤ ਹੈ। ਪਰ ਭਾਈ ਕਾਹਨ ਸਿੰਘ ਜੀ ਅਨੁਸਾਰ ਇਹ ਤ੍ਰੀਕ ਵਿਸਾਖ ਵਦੀ 5 ਸੰਮਤ 1678 ਹੈ। ਗਿਆਨੀ ਗਿਆਨ ਸਿੰਘ ਜੀ ਇਸ ਨੂੰ ਮਘਰ ਸੁਦੀ 2 ਸੰਮਤ 1678 ਮੰਨਦੇ ਹਨ। ਭਾਈ ਕੇਸਰ ਸਿੰਘ ਛਿਬਰ ਦੀ ਰਾਏ ਵੀ ਗਿਆਨੀ ਗਿਆਨ ਸਿੰਘ ਜੀ ਨਾਲ ਮਿਲਦੀ ਹੈ। ਭਾਈ ਰਣਧੀਰ ਸਿੰਘ ਜੀ ਆਪਣੀ ਰੀਸਰਚ ਮੁਤਾ-ਬਿਕ ਸਤਿਗੁਰੂ ਜੀ ਦਾ ਜਨਮ ਕਤਕ ਸੁਦੀ 14 ਸੰਮਤ 1678 ਮੰਨਦੇ ਹਨ।

ਭਾਈ ਸਾਹਿਬ ਭਾਈ ਕਾਹਨ ਸਿੰਘ ਜੀ, ਸ੍ਰ: ਕਰਮ ਸਿੰਘ ਜੀ ਹਿਸਟੋਰੀਅਨ ਅਤੇ ਕਵੀ ਸੋਹਨ ਸਿੰਘ ਆਦਿ ਵਿਸਾਖ ਵਦੀ 5 ਸੰਮਤ 1678 ਮੰਨਦੇ ਹਨ। ਸੋ ਇਨ੍ਹਾਂ ਸਜਣਾਂ ਵਿਚੋਂ ਪੁਰਾਤਨ ਇਤਿਹਾਸਕਾਰ ਹੋਣ ਦੇ ਨਾਤੇ ਅਸੀਂ ਕਵੀ ਸੋਹਣ ਸਿੰਘ ਜੀ ਨਾਲ ਇਤਫਾਕ ਰਖਦੇ ਹੋਏ, ਇਹ ਸ਼ੁਭ ਦਿਨ ਵਿਸਾਖ ਵਦੀ 5 ਸੰਮਤ 1678 ਮੰਨ ਲੈਂਦੇ ਹਾਂ।

ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਅਨੁਸਾਰ, ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਜੀ 7 ਚੇਤਰ ਸੰਮਤ 1701 ਨੂੰ ਜੋਤੀ ਜੋਤ ਸਮਾਏ। ਉਨ੍ਹਾਂ ਨੇ ਗੁਰੂ ਹਰਿਰਾਏ ਜੀ ਨੂੰ ਸੰਮਤ 1701 ਨੂੰ ਹੀ ਗੁਰਗਦੀ ਦਾ ਮਾਲਕ ਥਾਪ ਦਿੱਤਾ ਸੀ।

ਸਾਹਿਬ ਗੁਰੂ ਹਰਿਰਾਏ ਜੀ, ਕਤਕ ਸੰਮਤ 1718 ਨੂੰ ਜੋਤੀ ਜੋਤ ਸਮਾਉਣ ਵੇਲੇ, ਸਾਹਿਬ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਸੌਂਪ ਗਏ। ਸਾਹਿਬ ਗੁਰੂ ਤੇਗ ਬਹਾਦਰ ਜੀ ਨੂੰ ਸੰਮਤ 1722 ਨੂੰ ਗੁਰੂ ਗੱਦੀ ਦਾ ਸਵਾਮੀ ਥਾਪਿਆ ਗਿਆ।

ਸਾਹਿਬ ਗੁਰੂ ਹਰਿਗੋਬਿੰਦ ਜੀ ਦੇ ਚਾਰ ਸਪੁਤਰ, ਬਾਬਾ ਗੁਰਦਿਤਾ ਜੀ, ਬਾਬਾ ਸੂਰਜ ਮਲ, ਬਾਬਾ ਅਣੀ ਰਾਏ ਅਤੇ ਬਾਬਾ ਅਟਲ ਰਾਏ ਜੀ ਪਹਿਲਾਂ ਸਨ। ਫਿਰ ਪੰਜਵੇਂ ਤੇ ਸਭ ਤੋਂ ਛੋਟੇ ਸਾਹਿਬਜ਼ਾਦੇ ਗੁਰੂ ਤੇਗ ਬਹਾਦਰ ਜੀ ਨੇ ਜਨਮ ਲਿਆ।

ਇਸ ਸ਼ੁਭ ਅਵਸਰ ਸਮੇਂ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਚੌਕੀ ਭਰਦੇ, ਬਾਬਕ ਰਬਾਬੀ ਨੇ ਸਾਹਿਬ ਗੁਰੂ ਅਰਜਨ ਦੇਵ ਜੀ ਦਾ ਇਹ ਸ਼ਬਦ ਵਧਾਈ ਵਜੋਂ ਬੜੇ ਪਿਆਰ ਨਾਲ ਗਾਇਆ, ਜੋ ਕਿ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਆਪਣੇ ਪਿਆਰੇ ਸਪੁਤਰ ਗੁਰੂ ਹਰਿ-ਗੋਬਿੰਦ ਜੀ ਦੇ ਜਨਮ ਸਮੇਂ ਆਪਣੇ ਮੁਖਾਰਬਿੰਦ ਤੋਂ ਉਚਾਰਿਆ ਸੀ :

"ਸਤਿਗੁਰ ਸਾਚੈ ਦੀਆ ਭੇਜਿ ॥
ਚਿਰੁ ਜੀਵਨੁ ਉਪਜਿਆ ਸੰਜੋਗਿ ॥
ਉਦਰੈ ਮਾਹਿ ਆਇ ਕੀਆ ਨਿਵਾਸੁ ॥
ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ੧ ॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥
ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥
ਮਿਟਿਆ ਸੋਗੁ ਮਹਾ ਅਨੰਦੁ ਥੀਆ ॥......

(ਰਾਗ ਆਸਾ ਮਹਲਾ ੫, ਪੰਨਾ ੩੯੩)

ਇਹ ਸ਼ਬਦ ਸਤਿਗੁਰੂ ਜੀ ਦੇ ਸਜੇ ਦੀਵਾਨ ਵਿਚ ਬਾਬਕ ਰਬਾਬੀ ਨੇ ਸ਼ੁਭ ਅਵਸਰ ਜਾਣ ਕੇ ਆਪਣੇ ਪੂਰੇ ਵਜਦ ਵਿਚ ਗਾਇਆ।

"ਬਾਬਕ ਤਹਾਂ ਕੀਰਤਨ ਕਰੇ, ਸੁੰਦਰ ਲਗੇ ਦੀਵਾਨ ॥"

(ਗੁਰ ਬਿਲਾਸ ਪਾ: ੬)

ਹਰ ਪਾਸੇ ਜੈ ਜੈ ਕਾਰ ਹੋਈ। ਸੰਗਤਾਂ ਵਿਚ ਉਤਸ਼ਾਹ ਅਪਾਰ ਸੀ। ਸਾਹਿਬ ਗੁਰੂ ਹਰਿਗੋਬਿੰਦ ਜੀ ਦਰਬਾਰ ਸਾਹਿਬ ਤੋਂ ਮਹਿਲਾਂ ਵਿਚ ਪਧਾਰੇ। 6 ਸਾਲ ਦੀ ਬੀਬੀ

ਵੀਰੋ ਨੇ ਪਿਤਾ ਜੀ ਦੇ ਗਲ ਬਾਹਵਾਂ ਪਾ ਕੇ ਆਪਣੇ ਵੀਰ ਦੇ ਜਨਮ ਦੀ ਵਧਾਈ ਦਿਤੀ। ਗੁਰੂ ਕੇ ਮਹਿਲਾਂ ਤੇ ਨਵਾਂ ਨੂਰ ਵਸ ਪਿਆ। ਦੀਪਮਾਲਾ ਹੋਈ। ਅਕਾਸ਼ ਤੇ ਦੇਵਤਿਆਂ ਦੀ ਜੈ-ਜੈਕਾਰ ਗੂੰਜੀ।

ਕਿਹਾ ਜਾਂਦਾ ਹੈ ਕਿ ਸਤਿਗੁਰੂ ਤੇਗ ਬਹਾਦਰ ਜੀ ਦੇ ਜਨਮ ਸਮੇਂ, ਸਮੂਹ ਦੇਵੀ ਅਤੇ ਦੇਵਤੇ ਇਸ ਅਲੌਕਿਕ ਬਾਲ ਨੂੰ ਨਮਸਕਾਰ ਭੇਟਾ ਕਰਨ ਲਈ ਹਾਜ਼ਰ ਹੋਏ ਅਤੇ ਫਰਿਆਦ ਕੀਤੀ ਕਿ ਹਿੰਦੂ ਧਰਮ ਨੂੰ ਬਚਾਉ ਜੀ ! ਬਚਾਉ ਜੀ !! ਬਚਾਉ ਜੀ !!! ਕੁਦਰਤ ਵਲੋਂ ਦੈਵੀ ਉਤਰ ਮਿਲਿਆ। ਉਡੀਕੋ ! ਅਜੇ ਉਡੀਕੋ ! ਅਜੇ ਉਡੀਕੋ !! ਇਹ ਬਾਲਕ ਤੁਹਾਡੇ ਹਿਤਾਂ ਦਾ ਰਾਖਾ ਹੋਵੇਗਾ।" (ਮੈਕਾਲਿਫ)

ਸੋ ਨਿਰਮਲ ਆਤਮਾਵਾਂ ਨੂੰ ਪ੍ਰਭੂ-ਆਵੇਸ਼ ਕਾਰਨ, ਇਸ ਅਵਤਾਰੀ ਬਾਲਕ ਤੇ ਆਸਾਂ ਪਕੀਆਂ ਹੋਣ ਲਗੀਆਂ।

"ਦੁਨੀਆਂ ਉਤੋਂ ਸਦੀਆਂ ਤੀਕਰ ਉਠ ਉਠ ਜਾਣ ਨਿਕੰਮੇ।
ਤਾਂ ਕੋਈ ਭਾਗਾਂ ਵਾਲੀ ਮਾਤਾ ਕੰਮ ਦਾ ਪੁਤਰ ਜੰਮੇ।" (ਮਾਰਕੋ)

ਮੀਰੀ ਪੀਰੀ ਦੇ ਮਾਲਕ ਦਾ ਲਾਡਲਾ ਸਪੁਤਰ, ਅੰਮ੍ਰਿਤਸਰ ਦੀਆਂ ਗਲੀਆਂ ਬਜ਼ਾਰਾਂ ਨੂੰ ਭਾਗ ਲਾਂਦਾ, ਉਚੇਰਾ ਉਠਣ ਲਗਾ। ਆਪਣੇ ਵਡੇ ਚੌਹਾਂ ਭਰਾਵਾਂ ਦਾ ਲਾਡਲਾ, ਨਾ ਰੁਸਦਾ, ਨਾ ਝਗੜਦਾ, ਸਗੋਂ ਸ਼ਾਂਤ ਚਿਤ, ਹਰ ਗਲੋਂ ਸੰਤੁਸ਼ਟ ਰਹਿ ਕੇ ਭਗਤੀ ਵਲ ਝੁਕਾਅ ਰਖਣ ਲਗਾ। ਵੀਰੋ ਭੈਣ ਆਪਣੇ ਨਿਕੇ ਜਿਹੇ ਵੀਰ ਨੂੰ, ਉਂਗਲੀ ਫੜਾਈ ਗੁਰੂ ਕੇ ਮਹਿਲਾਂ ਚੋਂ ਚਲਦੀ, ਹਰਿਮੰਦਰ ਸਾਹਿਬ ਦੀ ਚੌਕੀ ਦੇ ਕੇ ਪ੍ਰਕਰਮਾ ਵਿਚ ਬੈਠ ਕੇ ਤੋਤਲੀਂ ਬੋਲਦੇ ਵੀਰ ਨੂੰ ਪਾਠ ਸਿਖਾਂਦੀ। ਮਾਤਾ ਨਾਨਕੀ ਜੀ ਨੂੰ ਨਿਕੇ ਜਿਹੇ ਪੁਤਰ 'ਚੋਂ ਵਡੇ ਸਾਰੇ ਭਗਵਾਨ ਦੇ ਦਰਸ਼ਨ ਹੁੰਦੇ। ਸਾਰਾ ਪਰਿਵਾਰ ਇਸ ਅਲੌਕਿਕ ਬਾਲ ਤੋਂ ਸਦਕੇ ਜਾ ਰਿਹਾ ਸੀ। "ਕਾਠ ਦਾ ਘੋੜਾ, ਲੋਹੇ ਦਾ ਲਗਾਮ" ਖੇਡਣ ਵਾਲਾ ਬਾਲਕ, ਕਲ ਦਾ ਪੁੰਗਰ ਰਿਹਾ ਅਵਤਾਰ ਪ੍ਰਤੱਖ ਜਾਪਦਾ ਸੀ। ਜਿਧਰ ਅੱਖ ਭਰ ਕੇ ਵੇਖੇ, ਜਿਵੇਂ ਰੱਬ ਤਰੁਠਾ ਹੋਵੇ। ਹਸਦੇ ਦੇ ਮੂੰਹੋਂ ਫੁੱਲ ਕਿਰਦੇ ਸਨ। ਬੋਲਦਿਆਂ ਕੋਈ ਸ਼ਹਿਦ ਵਰਗੀ ਮਿਠਤ ਟਪਕਦੀ ਸੀ; ਇਹ ਸੀ ਮੇਰਾ ਬਾਲ ਗੋਪਾਲ, ਜਿਸ ਤੇ ਸਮੂਹ ਹਿੰਦੁਸਤਾਨ ਦੀਆਂ ਆਸਾਂ ਟਿਕੀਆਂ ਸਨ।

ਸਾਈਂ ਮੀਆਂ ਮੀਰ ਨੇ ਸੁਣਿਆ, ਕਿ ਗੁਰੂ ਹਰਿਗੋਬਿੰਦ ਜੀ ਦਾ ਇਹ ਕੌਤਕੀ ਬਾਲ ਜਿਵੇਂ ਅੱਲਾ ਵਲੋਂ ਘਲਿਆ ਮੁਰਸ਼ਦ ਹੋਵੇ। ਸਾਈਂ ਜੀ ਨੂੰ ਗੁਰੂ ਅਰਜਨ ਦੇਵ ਜੀ ਨਾਲ ਅਥਾਹ ਪਿਆਰ ਸੀ। ਹਰਿਮੰਦਰ ਸਾਹਿਬ ਦੀ ਨੀਂਹ ਵੀ ਸਾਈਂ ਮੀਆਂ ਮੀਰ ਜੀ ਹਥੋਂ ਰਖਵਾ ਕੇ ਆਪਣੇ ਨਿਰਛਲ ਪਿਆਰ ਦਾ ਪ੍ਰਭਾਵ, ਗੁਰੂ ਅਰਜਨ ਦੇਵ ਜੀ ਨੇ ਦਰਸਾਇਆ ਸੀ। ਉਹ ਸਾਈਂ ਜੀ ਨੂੰ ਕਲ ਵਾਂਗ ਯਾਦ ਸੀ। ਅਜੇ ਵੀ ਸਿਜਦੇ ਵਿਚ ਝੁਕਿਆਂ, ਸਾਈਂ ਜੀ ਨੂੰ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦ੍ਰਿਸ਼ ਦੇ ਝਾਂਵਲੇ ਪੈਂਦੇ ਸਨ। ਸਾਈਂ ਜੀ ਨੇ

ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਬਾਲਪਨ ਤੋਂ ਚੜ੍ਹਦੀ ਜੁਆਨੀ ਤਕ ਦੇ ਹਰ ਉਤਾਰ-ਚੜ੍ਹਾਅ ਵਿਚ ਵੇਖਿਆ ਤੇ ਸਲਾਹਿਆ ਸੀ। ਅਜ ਗੁਰੂ ਅਰਜਨ ਦੇਵ ਜੀ ਦਾ ਲਾਡਲਾ ਪੋਤਰਾ ਉਨ੍ਹਾਂ ਦੇ ਸਾਹਮਣੇ ਬੈਠਾ ਸ਼ਹੀਦੀ ਕੌਤਕਾਂ ਦੇ ਝਾਵਲੇ, ਆਪਣੇ ਨਿਕੇ ਜਿਹੇ ਜਲਾਲੀ ਮਸਤਕ ਤੋਂ ਸਾਈਂ ਜੀ ਵਲ ਬਖੇਰ ਰਿਹਾ ਸੀ ਤੇ ਸਾਈਂ ਜੀ ਇਸ ਸੁਚੱਜੇ ਬਾਲ ਦੇ ਸ਼ਹੀਦੀ ਭਵਿਸ਼ ਤੋਂ ਪ੍ਰਭਾਵਤ ਹੁੰਦੇ, ਅੱਲਾ ਅਗੇ ਇਸ ਦੀਆਂ ਸੁਖਣਾ ਦੇ ਸਿਜਦੇ ਕਰ ਰਹੇ ਸਨ। ਗੁਰੂ ਅਰਜਨ ਦੇਵ ਜੀ, ਸਾਈਂ ਮੀਆਂ ਮੀਰ ਨੂੰ ਉਹੀ ਉਪਦੇਸ਼ ਅੰਤਰ ਆਤਮੇ ਕਰ ਰਹੇ ਸਨ ਕਿ ਸਾਈਂ ਜੀ, ਅਕਾਲ ਪੁਰਖ ਦੇ ਭਾਣੇ ਵਿਚ ਉਸ ਦੇ ਪਿਆਰਿਆਂ ਨੂੰ ਦਖਲ ਦੇਣਾ ਸ਼ੋਭਦਾ ਨਹੀਂ। ਸਾਈਂ ਜੀ ਸਜੱਲ ਨੇਤਰਾਂ ਨਾਲ ਬਿਟ ਬਿਟ ਇਸ ਦੈਵੀ ਬਾਲ ਨੂੰ ਤਕਦੇ, ਰੱਬੀ ਰਜ਼ਾ ਵਿਚ ਸਿਰ ਨਿਵਾਂਦੇ ਸਨ।



(ਅ)

# ਗੁਰੂ ਤੇਗ ਬਹਾਦਰ ਜੀ ਦੇ ਸੂਹਜ-ਗੁਣ

**ਜਿ**ਹੋ ਜਿਹਾ ਸੁਹਾਵਣਾ ਦਿਨ ਨਿਕਲੇਗਾ, ਦੁਪਹਿਰ ਉਸ ਤੋਂ ਵਧੇਰੇ ਸੁਹਾਵਣੀ ਹੋਵੇਗੀ। ਗੁਰੂ ਤੇਗ ਬਹਾਦਰ ਜੀ ਦੇ ਭਗਤੀ-ਭਾਵ ਬਾਬਤ ਹਰ ਇਕ ਨਰ ਨਾਰੀ, ਨਵੀਆਂ ਆਸਾਂ ਲਗਾ ਬੈਠਾ ਸੀ। ਭਾਈ ਸੰਤੋਖ ਸਿੰਘ ਜੀ ਦਾ ਕਥਨ ਹੈ :

ਬਾਲਕ ਜਨਮਿਉਂ ਭਇਉ ਅਨੰਦ ॥
ਰਖਬੇ ਹਿਤ ਜਗ ਬੀਰਜ ਹਿੰਦ ॥

(ਸੂਰਜ ਪ੍ਰਕਾਸ਼ ਰਾ: ੫ ਅੰਸੂ ੬)

ਜਿਸ ਨੇ ਆਉਂਦੇ ਸਮੇਂ ਵਿਚ ''ਹਿੰਦ ਦੀ ਚਾਦਰ'' ਬਣ ਕੇ ਤ੍ਰਿਲਕ ਜੰਞੂ ਦੀ ਰਾਖੀ ਕਰਨੀ ਸੀ, ਉਹ ਜਮਾਂਦਰੂ ਹੀ ਤਿਆਗੀ, ਇਕਾਂਤ-ਪਸੰਦ, ਸਹਿਨ-ਸ਼ੀਲ, ਕੋਮਲ-ਚਿਤ ਤੇ ਭਗਤੀ-ਭਾਵੀ ਸੀ।

ਕਿਤਕ ਲੋਕ ਇਮ ਕਰਤ ਉਚਾਰ
ਨਾਨਕ ਜੀ ਕੋ ਇਹ ਅਵਤਾਰ ॥

(ਸੂਰਜ ਪ੍ਰਕਾਸ਼ ਰਾਸ ੯ ਅੰਸੂ ੩੭)

ਧੁਰੋਂ ਵਰੋਸਾਇਆਂ ਨੂੰ ਮੁਲਾਂ-ਪਾਂਧਿਆਂ ਦੇ ਰਸਮੀ ਗਿਆਨ ਦੀ ਕੋਈ ਲੋੜ ਭਾਵੇਂ ਨਾ ਹੋਵੇ, ਪਰ ਜਗਤ-ਰੀਤ ਅਨੁਸਾਰ ਗੁਰਦੇਵ ਪਿਤਾ ਜੀ ਨੇ ਆਪਣੇ ਲਾਡਲੇ ਸਪੁਤਰ ਨੂੰ ਗੁਰਮੁਖੀ, ਹਿੰਦੀ, ਸੰਸਕ੍ਰਿਤ ਦੀ ਚੋਖੀ ਸੂਝ ਬੂਝ ਦੇ ਨਾਲ ਉਨ੍ਹਾਂ ਨੂੰ ਵਿਆਕਰਣ, ਗੁਰਬਾਣੀ, ਇਤਿਹਾਸ, ਮਿਥਿਹਾਸ ਦੇ ਨਾਲ ਨਾਲ ਸੂਖਮ ਵਿਚਾਰਾਂ ਲਈ ਕਵਿਤਾ, ਰਾਗ-ਵਿਦਿਆ

ਆਦਿ ਅਤੇ ਸਮੇਂ ਦੀ ਲੋੜ ਅਨੁਸਾਰ ਘੋੜ-ਸਵਾਰੀ, ਤੀਰ-ਅੰਦਾਜ਼ੀ ਅਤੇ ਤੇਗ-ਜ਼ਨੀ ਵਿਚ ਪਰਬੀਨ ਕਰ ਦਿੱਤਾ। ਭਾਈ ਬੁਢਾ ਜੀ ਵਰਗਾ ਅਨਿਨ ਭਗਤ, ਸਚਾ-ਸੇਵਕ, ਗੁਰਬਾਣੀ ਦਾ ਰਸੀਆ ਤੇ ਨੀਤੀ ਦਾ ਵਿਚਾਰਵਾਨ, 112 ਸਾਲਾਂ ਦਾ ਬਜ਼ੁਰਗ, ਤੇਗ ਬਹਾਦਰ ਜੀ ਦਾ ਮੁਢਲਾ ਵਿਦਿਆ-ਅਧਿਆਪਕ ਥਾਪਿਆ ਗਿਆ ਤੇ ਭਾਈ ਗੁਰਦਾਸ ਜੀ ਵਰਗਾ ਪਰਬੀਨ ਨੀਤੀਵਾਨ, ਵਿਦਿਆ-ਪੰਡਤ, ਉਚਤਮ ਕਵੀ ਤੇ ਹਰ ਪਖੋਂ ਸਰਵਉਤਮ ਚਰਿਤਰ ਦਾ ਸੁਆਮੀ, ਹਰ ਸਮੇਂ ਅਗਵਾਈ ਲਈ ਤਤਪਰ ਮਿਲਿਆ।

"ਤਿਆਗ ਦੀ ਮੂਰਤੀ" ਤੇਗ ਬਹਾਦਰ ਜੀ ਦਾ ਸੁਭਾ, ਮੁਢ ਤੋਂ ਹੀ ਭਗਤੀ ਵਿਚ ਲੀਨ ਤੇ ਦਾਨੀ ਸੀ। "ਇਨ੍ਹਾਂ ਨੂੰ ਜੋ ਕੁਝ ਘਰੋਂ ਹੱਥ ਲਗੇ, ਉਹ ਗਰੀਬਾਂ ਨੂੰ ਦੇ ਆਉਂਦੇ ਤੇ ਸਵਾਲੀ ਨੂੰ ਖਾਲੀ ਨਹੀਂ ਸੀ ਜਾਣ ਦੇਂਦੇ।

ਗੁਰੂ ਘਰ ਵਿਚ ਰਾਗ ਵਿਦਿਆ ਨੂੰ ਉਤਮ ਗੁਣਾਂ ਦਾ ਭੰਡਾਰ ਜਾਣਿਆ ਜਾਂਦਾ ਰਿਹਾ ਹੈ। ਭਾਵੇਂ ਸਮੇਂ ਦੀ ਹਕੂਮਤ ਦਾ, ਮੁਸਲਮਾਨੀ ਸ਼ਰਾਅ ਅਨੁਸਾਰ, ਰਾਗ ਨਾਲ ਵੈਰ-ਭਾਵ ਸੀ ਤੇ ਰਾਗ ਰੰਗ ਦੀਆਂ ਮਹਿਫਲਾਂ ਕਾਨੂੰਨੀ ਵਰਜਿਤ ਸਨ। ਇਕ ਵਾਰੀ ਸਾਰੇ ਰਾਗ-ਭਾਵੀ ਪੁਰਸ਼ ਮਿਲਕੇ, ਇਕ ਜਨਾਜ਼ੇ ਦੇ ਰੂਪ ਵਿਚ ਜਲੂਸ ਕਢਕੇ ਸ਼ਾਹੀ ਮਹਿਲਾਂ ਕੋਲੋਂ ਲੰਘੇ, ਤਾਂ ਔਰੰਗਜ਼ੇਬ ਨੇ ਪੁਛਿਆ, "ਇਹ ਕੀ ਹੈ?" ਉਤਰ ਮਿਲਿਆ ਕਿ ਸ਼ਾਹ ਵਲੋਂ ਧਿਰਕਾਰੇ ਇਸ ਰਾਗ ਨੂੰ ਦਫ਼ਨਾਉਣ ਚਲੇ ਹਾਂ। ਤਾਂ ਔਰੰਗਜ਼ੇਬ ਨੇ ਇਸ ਤਰਕ ਤੋਂ ਲਜਿਤ ਹੋਣ ਦੀ ਥਾਂ, ਸਗੋਂ ਰੋਹ ਨਾਲ ਕਿਹਾ ਕਿ ਇਹੋ ਜਹੀ ਥਾਂ ਇਸ ਨੂੰ ਦਫ਼ਨ ਕਰਨਾ, ਜਿਥੋਂ ਇਹ ਪਰਤ ਕੇ ਨਾ ਆ ਸਕੇ। ਪਰ ਠੀਕ ਉਲਟ ਇਸ ਭਾਵਨਾਂ ਦੇ, ਗੁਰੂ ਨਾਨਕ ਦੇਵ ਜੀ ਨੇ ਰਬਾਬ ਵਰਗਾ ਹਲਕਾ ਫੁਲਕਾ ਸਾਜ਼ ਅਪਣਾਇਆ ਤੇ ਗੁਰੂ ਤੇਗ ਬਹਾਦਰ ਜੀ ਨੇ ਸਰੰਦੇ ਵਰਗੇ ਸੁਰੀਲੇ ਤੇ ਰਸੀਲੇ ਸਾਜ਼ ਨਾਲ ਸੁਰ ਮਿਲਾਈ। ਗੁਰੂ ਨਾਨਕ ਦੇਵ ਜੀ ਦੀ ਰਾਗ ਨਾਲ ਇਕਸੁਰਤਾ ਦਾ ਇਹ ਆਲਮ ਸੀ, ਕਿ ਜਦੋਂ ਵੀ ਬਾਣੀ ਦਾ ਆਵੇਸ਼ ਹੁੰਦਾ ਤਾਂ ਮਰਦਾਨੇ ਨੂੰ ਫੁਰਮਾਉਂਦੇ ਸਨ, "ਮਰਦਾਨਿਆਂ! ਰਬਾਬ ਵੱਜਾ, ਬਾਣੀ ਆਈ ਹੈ।"

ਸਰੰਦੇ ਬਾਬਤ ਮਸ਼ਹੂਰ ਹੈ, ਕਿ ਇਸ ਨੂੰ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਆਪਣੀ ਵਿਉਂਤ ਅਨੁਸਾਰ ਬਣਵਾ ਕੇ ਸਿਖ ਰਾਗੀਆਂ ਨੂੰ ਬਖਸ਼ਿਆ ਤੇ ਵਜਾਉਣਾ ਸਿਖਾਇਆ। ਇਹੋ ਸਾਜ਼ ਗੁਰੂ ਤੇਗ ਬਹਾਦਰ ਜੀ ਨੇ ਵੀ ਅਪਣਾਇਆ। ("ਮਹਾਕੋਸ਼")

## ਰਾਗ ਵਿਦਿਆ :

ਸਾਜ਼ ਦੀ ਸੁਚੱਜੀ ਚੋਣ ਦੇ ਨਾਲ ਹੀ ਸਤਿਗੁਰੂ ਜੀ ਨੇ ਰਾਗਾਂ ਦੀ ਉਤਮਤਾ ਨੂੰ ਪਛਾਣ ਕੇ ਆਪਣੀ ਬਾਣੀ ਉਚਾਰੀ। ਰਾਗ ਗਉੜੀ ੯ ਸ਼ਬਦ, ਆਸਾ ੧ ਸ਼ਬਦ, ਦੇਵਗੰਧਾਰੀ ੩ ਸ਼ਬਦ, ਬਿਹਾਗੜਾ ੧ ਸ਼ਬਦ, ਸੋਰਠ ੧੨ ਸ਼ਬਦ, ਧਨਾਸਰੀ ੪ ਸ਼ਬਦ, ਜੈਤਸਿਰੀ ੩ ਸ਼ਬਦ, ਟੋਡੀ ੧ ਸ਼ਬਦ, ਤਿਲੰਗ ੩ ਸ਼ਬਦ, ਬਿਲਾਵਲ ੩ ਸ਼ਬਦ, ਰਾਮਕਲੀ ੩ ਸ਼ਬਦ, ਮਾਰੂ ੩ ਸ਼ਬਦ,

ਬਸੰਤ ੫ ਸ਼ਬਦ ਅਤੇ ਸਾਰੰਗ ੪ ਸ਼ਬਦ । ਇਨਾਂ ਤੋਂ ਪੂਰਵ ਪੰਜ ਸਤਿਗੁਰਾਂ ਨੇ ਵੀ ਆਪਣੀ ਬਾਣੀ ਜਿਨਾਂ ਰਾਗਾਂ ਵਿਚ ਉਚਾਰੀ ਸੀ, ਇਨਾਂ ਨੇ ਵੀ ਆਪਣੇ ੫੫ ਸ਼ਬਦ ਇਨਾਂ ੧੪ ਰਾਗਾਂ ਦੇ ਆਧਾਰ ਤੇ ਸੁਰ ਕੀਤੇ । ਇਨਾਂ ਤੋਂ ਛੁਟ ਇਕ ਨਵਾਂ ਰਾਗ, ਜੈਜੈਵੰਤੀ ਵੀ ਆਦਿ ਬੀੜ ਵਿਚ ਪਹਿਲੀ ਵਾਰੀ ਸ਼ਾਮਲ ਕੀਤਾ, ਜਿਸ ਦੇ ੪ ਸ਼ਬਦ ਪੰਨਾ ੧੩੫੨ ਉਪਰ ਸਸ਼ੋਭਤ ਹਨ । ਸੋ ਰਾਗਾਂ ਦੀ ਇਹ ਪਰਬੀਨਤਾ ਸਾਹਿਬ ਗੁਰੂ ਤੇਗ ਬਹਾਦਰ ਜੀ ਦੇ ਕੋਮਲ ਅਤੇ ਸੁਹਜ ਗੁਣ ਦੀ ਲਖਾਇਕ ਹੈ । ਇਨਾਂ ਦੇ ਉਚਾਰੇ 57 ਸਲੋਕ, ਬਾਣੀ ਦੀ ਸਰਲਤਾ ਦਾ ਵਿਸ਼ੇਸ਼ ਨਮੂਨਾ ਹਨ ।

## ਬੋਲੀ ਦੀ ਸਰਲਤਾ :

ਇਹ ਨਿਸਚਯ ਹੀ ਸਚ ਹੈ, ਕਿ ਗੁਰੂ ਗਰੰਥ ਸਾਹਿਬ ਜੀ ਸਰਲ, ਸੁਵਛ ਤੇ ਆਮ-ਫ਼ਹਿਮ ਬੋਲੀ ਦੇ ਪਖੋਂ ਅਜ ਤਕ ਦੇ ਸਾਰੇ ਧਰਮ-ਗਰੰਥਾਂ ਵਿਚੋਂ ਵਿਸ਼ੇਸ਼ ਹਨ । ਉਸ ਵਿਚ ਜੋ ਹਿਸਾ ਗੁਰੂ ਤੇਗ ਬਹਾਦਰ ਜੀ ਦੀ ਰਚਨਾ ਹੈ, ਉਹ ਤਿਆਗ ਭਰਪੂਰ, ਸਰਲ ਅਤੇ ਝਟ ਯਾਦ ਹੋ ਜਾਣ ਵਾਲੀ ਬਾਣੀ ਹੈ । ਸੋ ਬੋਲੀ ਦੇ ਪਖੋਂ ਇਹ ਰਚਨਾ, ਇਕ ਉਤਮ ਦੇਣ ਹੈ । ਜੋ ਕਿ ਸਤਿਗੁਰੂ ਜੀ ਦੇ ਕੋਮਲ ਗੁਣਾਂ ਵਿਚ ਵਾਧੇ ਵਜੋਂ ਵਰਣਨ ਕੀਤੀ ਜਾ ਸਕਦੀ ਹੈ ।

## ਕਵਿਤਾ :

ਸਤਿਗੁਰੂ ਜੀ ਦੀ ਬਾਣੀ ਸਾਰੀ ਕਵਿਤਾ ਵਿਚ ਅਤੇ ਪਿੰਗਲ-ਬਧ ਹੈ । ਇਸ ਵਿਚ ਅੰਤਾਂ ਦੀ ਰਵਾਨੀ ਹੈ । ਇਸ ਕਾਵਮਈ ਬਾਣੀ ਨੂੰ ਸਾਹਿਤਕ ਵਿਸ਼ੇਸ਼ਤਾ ਵਜੋਂ ਵਰਣਨ ਕਰਦਿਆਂ, ਕਾਵਿ-ਪਖੋਂ ਸਤਿਗੁਰੂ ਜੀ ਦੀ ਉਚੇਚੀ ਪਰਬੀਨਤਾ ਪ੍ਰਤੱਖ ਹੁੰਦੀ ਹੈ ।

## ਗੁਰਮੁਖੀ ਲਿਪੀ :

ਇਸ ਲਿਪੀ ਦੇ ਵਿਕਾਸ ਦਾ ਖਰੜਾ ਭਾਈ ਕਾਹਨ ਸਿੰਘ ਜੀ ਨੇ ਮਹਾਂਕੋਸ਼ ਪੰਨਾ 313 ਉਪਰ ਵਿਸਥਾਰ ਨਾਲ ਦਿੱਤਾ ਹੈ । ਕਿਵੇਂ ਸਤਿਗੁਰੂ ਬਾਬਾ ਨਾਨਕ ਜੀ ਰਾਹੀਂ ਇਸ ਦਾ ਪਰਚਾਰ "ਪੱਟੀ" ਲਿਖਤ ਤੋਂ ਹੋਇਆ । ਤੇ ਆਉਂਦੇ ਸਤਿਗੁਰੂਆਂ ਨੇ ਇਸ ਨੂੰ ਅਪਣਾ ਕੇ, ਇਸ ਲਿਪੀ ਨੂੰ ਕਿਤਨਾ ਉਜਾਗਰ ਕੀਤਾ । ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤਕ, ਗੁਰੂ ਗਰੰਥ ਜੀ ਦੇ ਅਨੇਕਾਂ ਉਤਾਰੇ ਅਤੇ ਕਈ ਪੋਥੀਆਂ ਤੇ ਜਨਮ ਸਾਖੀਆਂ ਦੀਆਂ ਮੌਲਿਕ ਲਿਖਤਾਂ ਅਤੇ ਨਕਲਾਂ ਹੋ ਚੁਕੀਆਂ ਸਨ । ਭਾਈ ਗੁਰਦਾਸ ਜੀ ਵਰਗੇ ਕਰਮ-ਯੋਗੀ ਨੇ ਮਹਾਂ-ਦਾਨ ਇਸ ਲਿਪੀ ਨੂੰ ਬਖ਼ਸ਼ਿਆ ।" ਅਨੇਕਾਂ ਗੁਰਸਿਖਾਂ ਨੇ ਸਤਿਗੁਰਾਂ ਜੀ ਦੇ ਮੁਖਵਾਕ, ਇਸ ਲਿਪੀ ਵਿਚ ਲਿਖੇ ਅਤੇ ਜਿਸ ਕਾਰਨ ਇਸ ਦਾ ਨਾਂ 'ਗੁਰਮੁਖੀ' ਪ੍ਰਸਿਧ ਹੋਇਆ । ਪੰਜਾਬ ਦੇਸ਼ ਦੀ ਸੁਧ ਭਾਸ਼ਾ ਇਸੇ ਹੀ ਲਿਪੀ ਵਿਚ ਸਰਲਤਾ ਸਹਿਤ ਲਿਖੀ ਜਾ ਸਕਦੀ ਹੈ । ਇਸ ਕਾਰਣ ਇਸ ਨੂੰ ਪੰਜਾਬੀ ਲਿਪੀ ਵੀ ਕਿਹਾ ਜਾਂਦਾ ਹੈ ।"

ਗੁਰੂ ਤੇਗ ਬਹਾਦਰ ਜੀ ਇਸ ਲਿਪੀ ਦੇ ਵਰਤਣ ਦੇ ਚੰਗੇ ਪਰਬੀਨ ਲਿਖਾਰੀ ਸਨ ।

ਇਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦੇ ਲਿਖਤ-ਢੰਗ ਨੂੰ ਵਿਕਾਸਮਈ ਵਿਉਂਤ ਅਨੁਸਾਰ ਵਰਤਿਆ ਤੇ ਅਖਰਾਂ ਨੂੰ ਕਲਾ-ਆਤਮਕ ਢੰਗ ਨਾਲ, ਉਨ੍ਹਾਂ ਨੂੰ ਪੈਰਾਂ ਵਲੋਂ ਲੰਮੀਆਂ ਗੋਲਾਈਆਂ ਪਰਦਾਨ ਕਰਕੇ ਇਕ ਨਵਾਂ ਢੰਗ (ਸਟਾਈਲ) ਬਖਸ਼ਿਆ, ਜਿਸ ਨੂੰ ਇਨ੍ਹਾਂ ਦੇ ਹੋਣਹਾਰ ਸਪੁਤਰ ਗੁਰੂ ਗੋਬਿੰਦ ਸਿੰਘ ਜੀ ਨੇ ਹੋਰ ਵਿਕਸਿਤ ਕਰ ਕੇ "ਚਲੰਤ ਲਿਪੀ" ਦਾ ਨਾਂ ਦਿੱਤਾ। ਲਿਪੀ ਨੂੰ ਇਹ ਦੇਣ ਜੁਗਾਂ ਤਕ ਸਤਿਗੁਰੂ ਜੀ ਦੇ ਉਪਕਾਰ ਵਜੋਂ ਯਾਦ ਕੀਤੀ ਜਾਂਦੀ ਰਹੇਗੀ।

ਪੁਰਾਤਨ ਬੀੜਾਂ ਦੇ ਲਿਖਾਰੀ, ਜਿਸ ਬੀੜ ਤੋਂ ਨਕਲ ਕਰਦੇ ਸਨ, ਉਥੇ ਇਹ ਨੋਟ ਅਵੱਸ਼ਯ ਦੇਂਦੇ ਸਨ ਕਿ ਇਹ ਮੂਲ ਬੀੜ ਤੋਂ ਕਿਤਨੀ ਵਾਰੀ ਨਕਲ ਕੀਤੀ ਗਈ ਹੈ। ਜਿਵੇਂ :—

"ਜਪ ਗੁਰੂ ਰਾਮ ਦਾਸ ਜੀ ਕੇ ਦਸਖਤਾਂ ਦੀ ਨਕਲ ਕੀ ਨਕਲ, ਤਿਸ ਕੀ ਨਕਲ, ਆਦਿ। ਪਰ ਵੇਖਣਾ ਇਹ ਹੈ ਕਿ, "ਜਪੁ ਗੁਰੂ ਰਾਮ ਦਾਸ ਜੀ" ਦਾ ਸਬੰਧ ਮੂਲ ਬੀੜ ਨਾਲ ਕਿਵੇਂ ਪਿਆ ਤੇ ਉਹ ਬੀੜ, ਜਿਸ ਵਿਚ ਮੂਲ ਆਧਾਰ ਵਜੋਂ ਕੇਵਲ, "ਜਪੁ, ਗੁਰੂ ਰਾਮ ਦਾਸ" ਲਿਖਿਆ ਹੋਵੇ, ਉਹ ਹੁਣ ਕਿਥੇ ਹੈ? ਉਸ ਬੀੜ ਦੀ ਉਪਲਭਤਾ ਤਾਂ ਅਲੋਪ ਹੈ ਪਰ ਇਕ ਥਾਂ ਮੌਲਿਕ ਲਿਖਤੀ ਮੂਲ-ਮੰਤਰ ਦੇਖਣ ਵਿਚ ਆਇਆ ਹੈ। ਇਥੇ ਗੁਰੂ ਅਰਜਨ ਦੇਵ ਜੀ ਰਾਹੀਂ ਸੋਧੇ ਸਰੂਪ ਵਾਲੇ ਮੂਲ ਮੰਤਰ ਨਾਲੋਂ ਕੁਝ ਭੇਦ ਹਨ। ਸਿਧ ਇਹ ਹੁੰਦਾ ਹੈ ਕਿ ਇਸ ਵਿਖੇਪਤਾ ਵਾਲੇ ਮੂਲ ਮੰਤਰ, ਕੇਵਲ ਗੁਰੂ ਰਾਮ ਦਾਸ ਜੀ ਦੇ ਹੀ ਹੋ ਸਕਦੇ ਹਨ, ਨਹੀਂ ਤਾਂ ਪੰਜਵੇਂ ਗੁਰੂ ਜੀ ਦੇ ਥਾਪੇ ਸਰੂਪ ਦੀ ਭਿੰਨਤਾ ਉਨ੍ਹਾਂ ਤੋਂ ਪਿਛਲੇ ਸਤਿਗੁਰੂ ਜੀ ਨਹੀਂ ਸਨ ਕਰ ਸਕਦੇ। ਸੋ ਹੇਠਾਂ ਹੱਥ ਲਿਖਤ ਨਿਸ਼ਾਨ (ਵੇਖੋ ਇਸ ਲੇਖ ਦੇ ਅੰਤ ਤੇ) ਦਿਤਾ ਮੂਲ ਮੰਤਰ ਦਾ ਸਰੂਪ ਹੀ ਗੁਰੂ ਰਾਮਦਾਸ ਜੀ ਦੀ ਪਵਿੱਤਰ ਹੱਥ ਲਿਖਤ ਹੋ ਸਕਦੀ ਹੈ। ਉਸ ਤੋਂ ਸੋਧਿਆ ਸਰੂਪ ਜੋ ਪ੍ਰਚੱਲਤ ਰੂਪ ਵਿਚ ਅਸਾਡੇ ਸਾਹਮਣੇ ਹੈ; ਉਹੋ ਗੁਰੂ ਤੇਗ ਬਹਾਦਰ ਜੀ ਨੂੰ ਪਹਿਲੀ ਪੱਟੀ ਵਜੋਂ ਵਿਦਿਆ ਦਾ ਆਧਾਰ ਕਰਕੇ ਬਖਸ਼ਿਆ ਗਿਆ।

ਜਿਥੇ ਇਨ੍ਹਾਂ ਸੁਹਜ-ਗੁਣਾਂ ਦੇ ਧਾਰਨੀ ਤੇਗ ਬਹਾਦਰ ਜੀ ਸਨ, ਉਸ ਦੇ ਨਾਲ ਸਮੇਂ ਦੀ ਸੂਝ ਬੂਝ ਅਨੁਸਾਰ ਯੁਧ-ਪਰਬੰਧ ਵਜੋਂ ਨਿਪੁੰਨਤਾ ਵੀ ਅਵੱਸ਼ਯ ਸੀ। ਕਿਹਾ ਜਾਂਦਾ ਹੈ, ਕਿ ਗੁਰੂ ਹਰਿਗੋਬਿੰਦ ਜੀ ਪਾਸ 2200 ਘੋੜ ਸਵਾਰ ਤਿਆਰ ਬਰ ਤਿਆਰ ਸੈਨਾ ਸੀ। ਪਰ ਇਤਿਹਾਸਕ ਅਵੇਸਲਤਾ ਕਾਰਨ ਅਸੀਂ ਇਸ ਪਖੋਂ ਜਾਣਕਾਰੀ ਪ੍ਰਾਪਤ ਨਹੀਂ ਕੀਤੀ ਕਿ ਇਤਨੀ ਸਿਖਯਕ ਸੈਨਾ ਦਾ ਪਰਬੰਧ ਕਦੋਂ ਸ਼ੁਰੂ ਹੋਇਆ ਤੇ ਛੇਵੇਂ ਗੁਰੂ ਜੀ ਦੇ ਬਾਦ ਉਹ ਸੈਨਾ ਕਿਥੇ ਖੇਰੂੰ ਖੇਰੂ ਹੋ ਗਈ ਤੇ ਕੀ ਸਤਿਗੁਰੂ ਦਸਮੇਸ਼ ਜੀ ਨੂੰ ਮੁੜ ਇਹੋ ਜਹੀ ਸੈਨਾ ਦੀ ਅਸਥਾਪਨਾ, ਕੀ ਨਵੇਂ ਸਿਰਿਉਂ ਕਰਨੀ ਪਈ? ਇਹੋ ਜਹੇ ਪ੍ਰਸ਼ਨਾਂ ਦੇ ਉਤਰ ਲਈ ਗੁਰੂ ਅਰਜਨ ਦੇਵ ਜੀ ਦੇ ਵਿਚਾਰਾਂ ਤੋਂ ਅਗਵਾਈ ਲੈਣੀ ਉਚਿਤ ਹੋਵੇਗੀ।

ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਘੋੜੇ ਖਰੀਦਣ ਲਈ ਕਾਬਲ

ਭੇਜਿਆ। ਜਦੋਂ ਉਚੇਚੇ ਕਾਬਲ ਤੋਂ ਘੋੜੇ ਖਰੀਦਣ ਦਾ ਪਰਬੰਧ ਕਰਨਾ ਹੋਵੇ ਤਾਂ ਇਕ ਦੋ ਘੋੜੇ ਹੀ, ਨਿਜੀ ਵਰਤਣ ਲਈ ਤਾਂ ਨਹੀਂ, ਸਗੋਂ ਸੈਨਾ ਆਦਿ ਦੀ ਲੋੜ ਲਈ ਬਹੁਤ ਸਾਰੇ ਘੋੜਿਆਂ ਦੀ ਜ਼ਰੂਰਤ ਪੂਰੀ ਕਰਨ ਲਈ ਹੀ ਇਤਨੇ ਦੂਰ ਦਰਾਜ਼ ਮੁਲਕ ਵਿਚ ਮੁਹਰਾਂ ਨਾਲ ਲਦੀਆਂ ਖਚਰਾਂ ਭੇਜੀਆਂ ਗਈਆਂ। ਗੁਰੂ ਅਰਜਨ ਦੇਵ ਜੀ ਨੇ ਆਉਂਦੇ ਸਮੇਂ ਦਾ ਸਰੂਪ ਪਹਿਲਾਂ ਹੀ ਭਾਂਪ ਲਿਆ ਸੀ। ਆਪਣੇ ਸੇਵਕਾਂ ਵਿਚ ਚੰਗੇ ਦਮਗਜੇ ਵਾਲੇ ਸਿਖ ਇਕੱਠੇ ਕਰ ਲਏ ਸਨ, ਜੋ ਹਰ ਸਮੇਂ ਧਰਮ ਯੁਧ ਲਈ ਤਤਪਰ ਸਨ। ਭਾਈ ਬਿਧੀ ਚੰਦ ਵਰਗੇ ਦਲੇਰ ਤੇ ਖਾੜਕੂ ਸਿਖ, ਜੋ ਗੁਰੂ ਹਰਿਗੋਬਿੰਦ ਜੀ ਨੂੰ ਯੁਧ ਵਿਦਿਆ ਦੇਂਦੇ ਰਹੇ। ਇਹੋ ਜਹੇ ਹੋਰ ਕਿਤਨੇ ਹੀ ਸਿਖ ਜਿਵੇਂ ਭਾਈ ਜੇਠਾ, ਭਾਈ ਤਿਲੋਕਾ, ਭਾਈ ਪਿਰਾਗਾ ਤੇ ਭਾਈ ਪਰਤਾਪੂ ਆਦਿ ਇਤਨੇ ਜਬੇ ਵਾਲੇ ਦਲੇਰ ਗਿਣੇ ਜਾਂਦੇ ਸਨ ਕਿ ਮੁਗਲ ਫੌਜਾਂ ਦੇ ਸਰਦਾਰ ਇਨ੍ਹਾਂ ਦੇ ਸਾਹਮਣੇ ਹੋਣੋਂ ਕਤਰਾਂਦੇ ਸਨ। ਕਿਤਨੇ ਹੀ ਮੁਗਲ ਫੌਜਾਂ ਦੇ ਸਰਦਾਰ ਵੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਪਾਸ ਰਖ ਲਏ, ਕਿ ਗੁਰੂ ਹਰਿਗੋਬਿੰਦ ਜੀ ਦੀ ਸੈਨਾਂ ਵਿਚ ਸਹਾਇਕ ਹੋ ਸਕਣਗੇ। ਭਾਈ ਤਿਲੋਕਾ ਵੀ ਗਜ਼ਨੀ ਤੋਂ ਇਸੀ ਭਾਵਨਾ ਨਾਲ ਆਇਆ ਸੀ। ਗੁਰੂ ਅਰਜਨ ਦੇਵ ਜੀ ਨੇ ਘੋੜੇ ਵੀ ਇਸੇ ਮੰਤਵ ਲਈ ਖਰੀਦਣ ਦੀ ਵਿਉਂਤ ਪਕੀ ਕੀਤੀ। ਗੁਰੂ ਹਰਿਗੋਬਿੰਦ ਜੀ ਨੇ, ਇਹ ਸੈਨਾ ਵਧਾ ਕੇ ਚਾਰ ਯੁੱਧ ਜਿਤੇ। ਫਿਰ ਇਹੀ ਸਿਖ-ਸੈਨਕ ਗੁਰੂ ਗੋਬਿੰਦ ਸਿੰਘ ਜੀ ਦੀ ਸੈਨਾ ਤਕ ਅਪੜੇ। ਸੋ ਗੁਰੂ ਤੇਗ ਬਹਾਦਰ ਜੀ ਦੀ ਸੈਨਕ ਸਿਖਲਾਈ ਵੀ ਇਕ ਗਿਣੇ ਮਿਥੇ ਪਰਬੰਧ ਅਨੁਸਾਰ ਸੀ। ਗੁਰੂ ਤੇਗ ਬਹਾਦਰ ਜੀ ਨੂੰ ਸ਼ਿਕਾਰ ਕਰਨਾ, ਗੁਰਦੇਵ ਪਿਤਾ ਜੀ ਨੇ ਆਪ ਸਿਖਾਇਆ, ਕਿਉਂਕਿ ਗੁਰੂ ਹਰਿਗੋਬਿੰਦ ਜੀ ਦਾ ਅਕੀਦਾ "ਪੋਥੀ ਪੰਜਾਹ ਸਾਖੀਆਂ" ਤੋਂ ਭਲੀ ਭਾਂਤ ਪ੍ਰਤੱਖ ਹੈ :—

> ਬਾਤਾਂ ਫ਼ਕੀਰੀ, ਜ਼ਾਹਿਰ ਅਮੀਰੀ,
> ਸ਼ਸਤ੍ਰ ਗਰੀਬ ਕੀ ਰਖਿਆ। ਜਰਵਾਣੇ ਕੀ ਭਖਿਆ।
> ਬਾਬਾ ਨਾਨਕ ਸੰਸਾਰ ਨਹੀਂ ਤਿਆਗਿਆ ਥਾ।
> ਮਾਇਆ ਤਿਆਗੀ ਥੀ।

"ਮਖਣ ਸ਼ਾਹ ਲੁਬਾਣੇ ਨੇ ਗੁਰੂ ਤੇਗ ਬਹਾਦਰ ਜੀ ਨੂੰ ਕਿਰਪਾਨ ਧਾਰਨ ਕਰਨ ਲਈ ਆਖਿਆ, (ਜਦੋਂ ਕਿ ਉਹ ਤਿਆਗ ਅਵਸਥਾ ਵਿਚ ਸਨ)। ਗੁਰੂ ਜੀ ਸ਼ਾਹੀ ਜਲਾਲ ਵਿਚ ਵਿਚਰਨ ਲਗੇ ਤੇ ਉਨ੍ਹਾਂ ਇਕ ਹਜ਼ਾਰ ਸਨਦ-ਬਧ ਘੋੜ ਸਵਾਰ ਆਪਣੀ ਕਮਾਨ ਹੇਠਾਂ ਰਖਿਆ।"

(ਅਬਦੁਲ ਲਤੀਫ। ਪੰਜਾਬ ਦਾ ਇਤਿਹਾਸ ਪੰਨਾ 259)

ਉਪਰੋਕਤ ਉਦਾਹਰਣਾਂ ਇਸ ਗੱਲ ਦਾ ਪਕਾ ਸਬੂਤ ਹੈ, ਕਿ ਸਤਿਗੁਰੂ ਤੇਗ ਬਹਾਦਰ ਜੀ ਜਿਥੇ ਪ੍ਰਤੱਖ ਤਿਆਗ-ਮੂਰਤਿ ਸਨ, ਉਥੇ ਜੋਧੇ ਵੀ ਉਚ ਕੋਟੀ ਦੇ ਸਨ।

(ੲ)

# ਸੁੰਦਰ ਸਰੂਪ
# ਗੁਰੂ ਤੇਗ ਬਹਾਦਰ ਜੀ

**ਇ**ਹ ਮੰਨਣਾ ਪਵੇਗਾ, ਕਿ ਅਸਾਡੇ ਇਤਿਹਾਸ ਦਾ ਮੂੰਹ ਮਥਾ ਵਿਗਾੜਨ ਲਈ ਪੰਥ-ਦੋਖੀ ਇਤਿਹਾਸਕਾਰਾਂ ਨੇ ਬਹੁਪਖੀ ਜਤਨ ਕੀਤੇ ਹਨ। ਗੁਰੂ ਤੇਗ ਬਹਾਦਰ ਜੀ ਦੀ ਗੌਰਵਤਾ ਨੂੰ ਅੱਖ ਉਹਲੇ ਕਰ ਕੇ ਉਨ੍ਹਾਂ ਨੂੰ "ਤਿਆਗ ਮਲ" ਜਾਂ "ਤੇਗਾ ਕਮਲਾ" ਆਖਣ ਦੀ ਹਿਮਾਕਤ ਤਕ ਜਾ ਅਪੜੇ ਹਨ। ਇਹ ਗੁਰ-ਉਚਤਾ ਨੂੰ ਛੁਟਿਆਣ ਦੇ ਸੋਚੇ ਸਮਝੇ ਜਤਨ ਸਨ। ਨਿਰਸੰਦੇਹ ਇਹ ਇਤਿਹਾਸਕ ਕੁਟਲਤਾ ਹੈ।

ਵਿਚਾਰਿਆ ਜਾਏ ਤਾਂ "ਤੇਗ" ਦਾ ਵਿਗੜਿਆ ਰੂਪ "ਤਿਆਗ" ਬਣਦਾ ਹੈ, ਨਾ ਕਿ "ਤਿਆਗ" ਦਾ ਸੁਧਰਿਆ ਸਰੂਪ "ਤੇਗ" ਹੈ। ਇਹ ਤਾਂ ਗੁਰੂ ਤੇਗ ਬਹਾਦਰ ਜੀ ਵਰਗੀ ਨਿਪੁੰਨ ਸ਼ਖਸੀਅਤ ਦਾ ਇਤਿਹਾਸਕ-ਗੌਰਵ ਮੇਟਣ ਦਾ ਸੋਚਿਆ ਸਮਝਿਆ ਉਪਰਾਲਾ ਸੀ। ਸਿਆਣਿਆ ਦਾ ਕਥਨ ਹੈ, ਕਿ ਜੇ ਸ਼ੇਰ ਨੂੰ ਮਾਰਨ ਦਾ ਜਿਗਰਾ ਨਾ ਰਖਦੇ ਹੋਵੋ ਤਾਂ ਉਸ ਨੂੰ ਗਿਦੜ ਕਹਿ ਕੇ ਬੁਲਾਣਾ ਸ਼ੁਰੂ ਕਰ ਦਿਓ। ਸ਼ੇਰ ਦੀ ਪ੍ਰਤਿਭਾ ਮੁਕ ਜਾਏਗੀ। ਜਿਸ ਦੀ ਪ੍ਰਤਿਭਾ ਮੁਕ ਗਈ, ਉਸ ਦੇ ਸਮੂੰਹ ਸੁਹਜ-ਗੁਣ ਮੁਕ ਗਏ। ਉਸ ਤੋਂ ਡਰਣ ਦੀ ਲੋੜ ਨਹੀਂ।

ਸਾਹਿਬ ਦਸਮੇਸ਼ ਜੀ ਦੇ ਹਜ਼ੂਰੀ ਸਿਖ ਭਾਈ ਨੰਦ ਲਾਲ ਜੀ ਤੋਂ ਕਿਸੇ ਪੁਛਿਆ ਕਿ ਤੁਹਾਡੇ ਸਤਿਗੁਰੂ ਜੀ ਦਾ ਸਰੂਪ ਕੀ ਹੈ? ਉਨ੍ਹਾਂ ਉਤਰ ਦਿੱਤਾ ਕਿ ਮੈਂ ਹਜ਼ੂਰੀ ਵਿਚ ਰਹਿੰਦਿਆਂ ਵੀ ਸਤਿਗੁਰੂ ਜੀ ਦੇ ਜਲਾਲ ਨੂੰ ਨਿਹਾਰ ਨਹੀਂ ਸਕਿਆ। ਉਨ੍ਹਾਂ ਦੇ ਮੁਖੜੇ ਤੇ ਸੈਆਂ ਚੰਨਾਂ ਦਾ ਚਾਨਣ ਰੂਪਮਾਨ ਹੈ। ਜੇ ਮੇਰੇ ਤੋਂ ਪੁਛੋ ਤਾਂ ਮੈਂ ਉਨ੍ਹਾਂ ਦੇ ਇਕ ਰੋਮ ਦਾ ਮੁੱਲ ਵੀ ਅੰਕ ਨਹੀਂ ਸਕਦਾ।

"ਦੀਨੋ ਦੁਨੀਆਂ ਦਰ ਕਮੰਦੇ ਆਂ ਪਰੀ ਰੁਖਸਾਰਿ ਮਾ ।
ਹਰ ਦੋ ਆਲਮ ਕੀਮਤੇ, ਯਕ ਤਾਰ ਮੂਏ ਯਾਰਿ ਮਾ ।"

(ਦੋਵੇਂ ਜਹਾਨ ਮੇਰੇ ਪ੍ਰੀਤਮ ਦੇ ਇਕ ਰੋਮ ਦੇ ਮੁਲ ਤੁਲਦੇ ਹਨ)

ਕਿਸੇ ਅਲ੍ਹੜ ਮੁਟਿਆਰ ਦੇ ਪ੍ਰੇਮੀ ਦਾ ਕਿਸੇ ਨਿਰਾਦਰ ਕੀਤਾ ਤਾਂ ਉਹ ਤਮਕ ਕੇ ਬੋਲੀ,

"ਮੇਰੇ ਯਾਰ ਨੂੰ ਮੰਦਾ ਨਾ ਬੋਲੀਂ ।
ਮੇਰੀ ਭਾਵੇ ਗੁਤ ਪੁਟ ਲੈ ।"

ਅਸੀਂ ਸਤਿਗੁਰੂ ਦੇ ਸ਼ਰਧਾਲੂ ਅਖਵਾਂਦੇ ਸਿਖ, ਅਜ ਇਤਨੇ ਨਿਘਰ ਗਏ ਹਾਂ, ਕਿ ਜਾਗਤਿ-ਜੋਤ ਦੇ ਅਸਾਡੇ ਨੌਵੇਂ ਚੰਦਰਮਾ ਨੂੰ, ਜੇ ਕਿਸੇ ਭੁਲੜ ਇਤਿਹਾਸਕਾਰ ਨੇ 'ਤੇਗਾ ਕਮਲਾ' ਲਿਖ ਦਿੱਤਾ, ਤਾਂ ਅਸਾਂ ਆਪਣੇ ਇਸ਼ਟ ਦਾ ਇਹ ਅਪਮਾਨ ਵੀ ਠੰਡੇ ਜਿਗਰੇ ਜਰ ਲਿਆ । ਪ੍ਰਸੰਗ ਇਉਂ ਹੈ ਕਿ ਜਦੋਂ ਭਾਈ ਮਖਣ ਸ਼ਾਹ ਲੁਬਾਣਾ ਸਤਿਗੁਰੂ ਦੇ ਦਰਸ਼ਨ ਲਈ ਸਭ ਥਾਂ-ਦਵਾਰੇ ਭਾਲ ਥਕਿਆ, ਤਾਂ ਇਸਨੇ ਪੁਛਿਆ ਕਿ ਇਨ੍ਹਾਂ ਮੰਜੀ-ਨਸ਼ੀਨਾਂ ਤੋਂ ਛੁਟ ਹੋਰ ਵੀ ਕੋਈ ਸੋਢੀ ਇਥੇ ਹੈ ? ਤਾਂ ਉਸ ਨੂੰ ਦਸਿਆ ਗਿਆ ਕਿ ਇਕ "ਤੇਗਾ ਕਮਲਾ" ਨਾਂ ਦਾ ਸੋਢੀ ਵੀ ਹੈ । ਸੋ ਇਹੋ ਜਹੇ ਅਪਮਾਨਤ ਪਿਛੋਕੜ ਵਾਲਾ ਪਰਸੰਗ ਅਸੀਂ ਸਤਿਗੁਰੂ ਜੀ ਦੀ ਤੀਜੀ ਸ਼ਹੀਦੀ ਸ਼ਤਾਬਦੀ ਮਨਾਣ ਬਾਦ ਵੀ ਸੋਧਣ ਤੋਂ ਅਸਮਰਥ ਰਹੇ ।

ਕੁਝ ਕਾਇਰ ਹਿੰਦੂਆਂ ਨੇ ਸੋਲ੍ਹਾ-ਕਲਾ ਸੰਪੂਰਨ, ਭਗਵਾਨ ਕ੍ਰਿਸ਼ਨ ਨੂੰ ਨੰਗੀਆਂ ਜ਼ਨਾ-ਨੀਆਂ ਦੇ ਮਤਵਾਲੇ ਦੇ ਰੂਪ ਵਿਚ ਸਵੀਕਾਰ ਕਰ ਲਿਆ ਅਤੇ ਮਾਇਆਧਾਰੀ ਤੇ ਅਣਖਹੀਨ ਸਿੱਖਾਂ ਨੇ ਸਰਬ-ਸੰਪੂਰਨ ਸਤਿਗੁਰੂ ਤੇਗ ਬਹਾਦਰ ਜੀ ਨੂੰ "ਤੇਗਾ ਕਮਲਾ" ਕਰ ਕੇ ਪਰਵਾਨ ਕਰ ਲਿਆ । ਗੁਰਦੇਵ ਸਤਿਗੁਰੂ ਹਰਿਗੋਬਿੰਦ ਜੀ ਦੇ ਜਲਾਲੀ ਸਪੁਤਰ, ਅਤੇ ਸਾਹਿਬ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦੇ ਪੂਜਨੀਕ ਪਿਤਾ ਜੀ ਦੇ ਸਾਰੇ ਗੁਣਾਂ ਨੂੰ ਅੱਖ ਪਰੋਖੇ ਕਰ ਕੇ ਕੇਵਲ ਜਲੂਸਾਂ ਅਤੇ ਜਲਸਿਆਂ ਨਾਲ ਹੀ ਅਸਾਂ ਆਪਣਾ ਮਨ ਪਰਚਾ ਲਿਆ ।

ਮਹਾਰਾਜਾ ਰਣਜੀਤ ਸਿੰਘ ਦੇ ਮੁਖੀ-ਵਜ਼ੀਰ ਅਜ਼ੀਜ਼ੁਦੀਨ ਤੋਂ ਲਾਰਡ ਐਡਵਰਡ ਨੇ ਪੁਛਿਆ ਕਿ ਮਹਾਰਾਜ ਦੀ ਕਿਹੜੀ ਅੱਖ ਕਾਣੀ ਹੈ ? ਤਾਂ ਵਜ਼ੀਰ ਨੇ ਕਿਹਾ ਕਿ ਮਹਾਰਾਜ ਦੇ ਮੁਖੜੇ ਵਲ ਮੈਂ ਅਜੇ ਤਕ ਵੇਖ ਹੀ ਨਹੀਂ ਸਕਿਆ । ਇਕ ਤਨਖਾਹਦਾਰ ਵਜ਼ੀਰ ਦੀ ਇਹ ਸ਼ਰਧਾ, ਕਿ ਮਹਾਰਾਜਾ ਸਾਹਿਬ ਦੀ ਸਚਮੁਚ ਕਾਣੀ-ਅੱਖ ਦੀ ਵੀ ਪਰਦਾਪੋਸ਼ੀ ਕਰੇ । ਪਰ ਅਸਾਡੀ ਸ਼ਰਧਾ ਸਤਿਗੁਰੂ ਜੀ ਦੇ ਨਾਂ ਤੇ ਕੇਵਲ ਕੜਾਹ ਪ੍ਰਸ਼ਾਦਿ ਛਕਣ ਤਕ ਹੀ ਸੀਮਤ ਹੋ ਕੇ ਰਹਿ ਜਾਂਦੀ ਹੈ ।

ਕੇਵਲ ਆਤਮਕ-ਸੁਹਜ ਅਨੁਸਾਰ ਹੀ ਅਵਤਾਰੀ ਪੁਰਸ਼ਾਂ ਦੀ ਵਡਿਤਣ ਸਤਿਕਾਰੀ ਜਾਂਦੀ ਹੈ, ਪਰ ਗੁਰੂ ਤੇਗ ਬਹਾਦਰ ਜੀ ਸ਼ਕਲੋਂ ਸੂਰਤੋਂ ਵੀ ਬੜੇ ਫਬਵੇਂ ਸਨ । ਗੁਰੂ ਹਰਿਗੋਬਿੰਦ

ਜੀ ਵਰਗੇ ਛਬੀਲੇ ਜੁਆਨ ਦਾ ਸਪੁਤਰ ਹੋਵੇ, ਤਾਂ ਉਸ ਦਾ ਸੂਰਬੀਰ-ਜਵਾਨ ਹੋਣਾ ਅਵੱਸ਼ਕ ਹੀ ਹੈ। ਗੁਰੂ ਹਰਿਗੋਬਿੰਦ ਜੀ ਦੇ ਚਿਹਨ-ਚਕਰ ਦੀ ਮੂਰਤ ਬਾਬਤ, ਗਿ: ਗਿਆਨ ਸਿੰਘ ਇਉਂ ਬਿਆਨ ਕਰਦੇ ਹਨ :—

"ਬੁਲੰਦ ਕਦ, ਅਤਿ ਸੁੰਦਰ, ਚੌੜੀ ਛਾਤੀ, ਹਾਥੀ ਸੁੰਢ ਵਾਂਗ ਲੰਬੀਆਂ ਬਾਹਾਂ ; ਮਥਾ, ਕੰਧੇ, ਦੰਦ ਅਤੇ ਪਬ ਉਚੇ, ਕਣਕ ਰੰਗ, ਹਰਨ-ਨੇਤਰ, ਬਹੁਤ ਵਡੇ ਸੂਰਬੀਰ, ਰੂਹਾਨੀ ਤੇ ਜਿਸਮਾਨੀ ਦੋਹਾਂ ਬਾਤਾਂ ਵਿਚ ਬੱਲੀ, ਉਦਾਰ, ਸਚੇ ਤੇ ਮਿਠ ਬੋਲੇ, ਹਸਮੁਖ, ਸਰੇਸ਼ਟ-ਗੁਣ-ਸੰਯੁਕਤ, ਰਾਜਨੀਤੀ ਧਰਮ ਦੇ ਪੂਰੇ ਗਿਆਤਾ ਸਨ। (ਤਵਾਰੀਖ ਗੁਰੂ ਖਾਲਸਾ ਪੱਨਾ 249)

ਗੁਰੂ ਹਰਿਗੋਬਿੰਦ ਜੀ ਜਿਹੋ ਜਿਹੇ ਉਚੇ ਲੰਬੇ ਸੂਰਬੀਰ ਸਨ, ਉਨ੍ਹਾਂ ਦਾ ਜੁਸਾ ਵੀ ਇਤਨਾ ਹੀ ਭਰਵਾਂ ਸੀ। ਆਖਦੇ ਹਨ ਕਿ ਚੰਗਾ ਤਕੜਾ ਘੋੜਾ ਵੀ ਉਨ੍ਹਾਂ ਦੇ ਭਾਰ ਨਾਲ ਲਿਫ ਜਾਂਦਾ ਸੀ। ਇਹੋ ਹਾਲ ਉਨ੍ਹਾਂ ਦੇ ਵਡੇ ਸਪੁਤਰ ਬਾਬਾ ਗੁਰਦਿਤਾ ਜੀ ਦਾ ਵੀ ਸੀ। ਆਖਦੇ ਹਨ, ਬਾਬਾ ਗੁਰਦਿਤਾ ਜੀ ਦਾ ਸਰੂਪ ਹੂ-ਬਹੂ ਗੁਰੂ ਨਾਨਕ ਜੀ ਵਾਂਗ ਸੀ (ਮੈਕਾਲਫ) ਬਾਬਾ ਗੁਰਦਿਤਾ ਜੀ ਦਾ ਸਭ ਤੋਂ ਛੋਟਾ ਵੀਰ ਵੀ ਪਿਤਾ ਜੀ ਦੇ ਗੁਣਾਂ ਦਾ ਸਾਂਝੀਵਾਲ ਬਣਿਆ। "ਪਿਤਾ ਪਰ ਪੂਤ" ਅਨੁਸਾਰ ਭਾਈ ਸੰਤੋਖ ਸਿੰਘ ਜੀ ਦੇ ਬਚਨਾਂ ਮੁਜਬ "ਸਮ ਪਿਤਾ ਕੇ ਦੀਰਘ ਡੀਲੰ" ਵਾਲਾ ਸਤਿਗੁਰੂ ਤੇਗ ਬਹਾਦਰ ਵੀ ਲੰਬੇ ਕਦ ਦਾ ਮਾਲਕ ਸੀ। ਹੋਰ ਵਿਸਥਾਰ ਸਹਿਤ ਦਸਦੇ ਹਨ :—

ਸ੍ਰੀ ਤੇਗ ਬਹਾਦਰ ਸੋਹੇ
ਨਰਿ ਨਾਰ ਰੂਪ ਪਿਖ ਮੋਹੇ।
ਸਮ ਪਿਤਾ ਕੇ ਦੀਰਘ ਡੀਲੰ
ਮੁਖ ਮੰਡਲ ਚਾਂਦ ਸੁਸ਼ੀਲੰ।
ਭੁਜ ਲੰਬੀ, ਚੌੜੀ ਛਾਤੀ।
ਬਿਸਤੀਰਤ ਆਂਖ ਕਿਛ ਰਾਤੀ।
ਅਰਿ ਕਾਂਧ ਉਤੰਗ ਸੁਹਾਇ।
ਗਤਿ ਮੰਦ ਮੰਦ ਛਬ ਪਾਇ।

(ਸੂਰਜ ਪ੍ਰਕਾਸ਼ ਰਾਸ ੮ ਅੰਸ਼ੂ ੫)

ਜਿਸ ਮਹਾਂਪੁਰਸ਼ ਦੀ ਨੁਹਾਰ ਇਤਨੀ ਖ਼ੂਬਸੂਰਤ ਸੀ, ਕਿ ਜੋ ਨਰਿ ਨਾਰੀ, ਇਕ ਵਾਰੀ ਦਰਸ਼ਨ ਕਰ ਲਵੇ, ਤਾਂ ਉਹ ਮੰਤਰ-ਮੁਗਧ ਹੋਇਆ ਵੇਖੀ ਹੀ ਜਾਂਦਾ ਸੀ। ਪਿਤਾ ਜੀ ਵਾਂਗ ਲੰਬੀਆਂ ਬਾਹਵਾਂ, ਚੌੜੀ ਛਾਤੀ ਤੇ ਚੰਦਰਮਾਂ ਵਰਗੇ ਮੁਖੜੇ ਤੇ ਚੌੜੇ ਨੇਤਰਾਂ ਚੋਂ ਲਾਲ ਡੋਰੇ ਦੀ ਆਭਾ ਸੀ।

ਭਾਈ ਸਾਹਿਬ ਦੇ ਬਚਨਾਂ ਦੀ ਪ੍ਰੋੜਤਾ ਵਜੋਂ ਗੁਰਬਿਲਾਸ ਪਾ: ੬ ਵਿਚ ਵਰਣਨ ਹੈ ਕਿ ਗੁਰੂ ਤੇਗ ਬਹਾਦਰ ਜੀ ਦੀਆਂ ਹਿਰਨ ਵਾਂਗ ਮੋਟੀਆਂ ਅੱਖਾਂ, ਮੋਤੀਆਂ ਵਰਗੇ ਦੰਦ ਅਤੇ

ਉਨ੍ਹਾਂ ਦੇ ਸੁੰਦਰ ਸਰੂਪ ਨੂੰ ਨਿਹਾਰ ਕੇ ਅਕਾਲ ਪੁਰਖ ਦੀ ਲੀਲਾ ਦਾ ਕਾਇਲ ਹੋਏ ਬਿਨਾਂ ਨਹੀਂ ਰਿਹਾ ਜਾ ਸਕਦਾ।

ਭਾਈ ਨੰਦ ਲਾਲ ਜੀ, ਉਪਰਲੇ ਬਿਆਨ ਦੇ ਸਭ ਤੋਂ ਪੁਰਾਣੇ, ਮੁਸਤੱਨਦ ਗਵਾਹ ਹਨ : ਆਪਣੇ ਰਚਿਤ "ਗੰਜਨਾਮਾ" ਵਿਚ ਲਿਖਦੇ ਹਨ :—

"ਗੁਰੂ ਤੇਗ਼ ਬਹਾਦਰ ਆਂ ਸਰਾਪਾ ਅਫ਼ਜ਼ਲ,
ਜ਼ੀਨਤ-ਆਰਾਏ, ਮਹਿਫ਼ਿਲ ਏ ਜਾਹੋ ਜਲਾਲ।"

ਇਹੋ ਜਹੇ ਜਲਾਲੀ ਮਸਤਕ, ਅਤੇ ਸਿਰ ਤੋਂ ਪੈਰਾਂ ਤਕ ਮੂਰਤ ਵਾਂਗ ਸੁੰਦਰ ਸਰੂਪ ਸਤਿਗੁਰੂ ਜੀ, ਜਿਨ੍ਹਾਂ ਦੇ ਵਜੂਦ ਤੋਂ ਰੌਸ਼ਨੀ ਲੈ ਕੇ ਸੰਸਾਰ ਵਿਚ ਚਾਨਣ ਪਸਰਦਾ ਹੈ। ਉਨ੍ਹਾਂ ਬਾਬਤ ਵੀ ਦੋਖੀ ਇਤਿਹਾਸਕਾਰ ਅਤੇ ਸੀਮਤ ਬੁਧੀ ਸ਼ਰਧਾਲੂ "ਤੇਗਾ ਕਮਲਾ" ਜਾਂ "ਤਿਆਗ ਮਲ" ਕਰਕੇ ਵਰਣਨ ਕਰਦੇ ਹਨ। ਨਿਰਸੰਦੇਹ ਇਹ ਇਤਿਹਾਸਕ ਦੁਸ਼ਟਤਾ ਹੈ।

ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਅਜੂਨੀ ਅਤੇ ਅਕਾਲ ਪੁਰਖ ਪ੍ਰਭੂ ਦਾ ਚਿਤਰਣ ਕਰਦਿਆਂ, ਸ਼ਾਇਦ ਆਉਣ ਵਾਲੇ ਗੁਰੂਆਂ ਦੀ ਨਿਰੰਤਰ ਜੋਤ ਨੂੰ ਧਿਆਨ ਵਿਚ ਰਖ ਕੇ ਇਹ ਮੂਰਤੀ ਚਿਤਰੀ ਹੋਵੇ :—

ਤੇਰੇ ਬੰਕੇ ਲੋਇਣ ਦੰਤ ਰੀਸਾਲਾ।
ਸੋਹਣੇ ਨਕ ਜਿਨ ਲੰਮੜੇ ਵਾਲਾ।
ਕੰਚਨ ਕਾਇਆ ਸੁਇਨੇ ਕੀ ਢਾਲਾ।.........
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ।
ਕੁਹਕਨਿ ਕੋਕਿਲਾ ਤੇਰੀ ਤਰਲ ਜੁਆਨੀ.........

(ਵਡਹੰਸ ਮਹਲਾ ੧, ਪੰਨਾ ੫੬੭)

ਸੋ ਜਿਸ ਪਿਆਰੇ ਨਾਲ ਅੰਤਰ-ਆਤਮੇ ਪਿਆਰ ਕੀਤਾ ਜਾਏ, ਉਸ ਦੇ ਸੁੰਦਰ ਸਰੂਪ ਦੇ ਝਾਵਲੇ ਹੀ ਮਨ ਤੇ ਪੈਂਦੇ ਹਨ। ਗਿਆਨੀ ਗਿਆਨ ਸਿੰਘ ਜੀ ਨੇ ਗੁਰੂ ਜੀ ਦੀ ਸ਼ਬਦ-ਮੂਰਤ ਇਉਂ ਉਕਰੀ ਹੈ :—

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਅਤਿ ਸੁੰਦਰ,
ਗੌਰਵਰਨ, ਮੋਟੇ ਨਕਸ਼, ਆਹੂ ਨੇਤ੍ਰ ਰਤਨਾਰੇ,
ਚੌੜੀ ਛਾਤੀ, ਉਤੇ ਕੰਧੇ ਭੁਜਾਂ ਪ੍ਰਲੰਬ,
ਸਿੱਧੀ ਚੁਗਿਰਦ ਦਾਹੜੀ, ਗੋਲ ਚਿਹਰਾ,
ਮੱਥਾ ਉਚਾ, ਬਹੁਤ ਧੀਰਜੀ, ਸੰਤੋਖੀ,
ਜਤੀ, ਸਤੀ, ਦੂਰ ਅੰਦੇਸ਼, ਸਚੇ, ਧਰਮ
ਵੈਰਾਗ ਦੀ ਮੂਰਤਿ, ਬ੍ਰਹਮ ਗਿਆਨ ਦੀ ਸੂਰਤ,
ਸਿਧੇ ਸਾਦੇ ਸੁਭਾਵ, ਭੋਲੇ ਭਾਲੇ ਸਤ ਪੁਰਖ।

ਸੋ ਅਵਤਾਰੀ-ਪੁਰਸ਼ਾਂ ਦੀ ਛਬ ਹੀ ਇਹੋ ਜਹੀ ਹੁੰਦੀ ਹੈ, ਕਿ ਦਰਸ਼ਨ ਕੀਤਿਆਂ ਮਨ ਤ੍ਰਿਪਤ ਹੁੰਦਾ ਹੈ। ਉਨ੍ਹਾਂ ਦੇ ਮੁਖ ਤੋਂ ਅਕਾਲ ਪੁਰਖ ਦੇ ਝਾਵਲੇ ਦਿਸਦੇ ਹਨ। ਭਾਈ ਵੀਰ ਸਿੰਘ ਜੀ ਦਸਦੇ ਹਨ :—

"ਚਾਨਣ ਜਿਵੇਂ ਅਕਾਸ਼ੋਂ ਆਵੇ
ਸ਼ੀਸ਼ਿਆਂ ਤੇ ਪੈ ਚਮਕੇ
ਤਿਵੇਂ ਸੁੰਦਰਤਾ ਅਰਸ਼ੋਂ ਆਵੇ
ਸੁਹਣਿਆ ਤੇ ਪੈ ਦਮਕੇ ॥"

ਤੇਗ ਦੀ ਧਾਰ ਹੇਠ ਸਿਰ ਕਟਾਣ ਦਾ ਨਾਂ ਹੀ ਤੇਗ ਬਹਾਦਰ ਹੈ। ਇਸ ਅਜ਼ਮਤ ਤੋਂ ਮੁਖ ਮੋੜਨਾ ਬੇਮੁਖਤਾ ਹੈ। ਤਾਂ ਸਾਹਿਬ ਗੁਰੂ ਤੇਗ ਬਹਾਦਰ ਜੀ ਬਾਬਤ ਇਉਂ ਹੀ ਆਖਣਾ ਬਣਦਾ ਹੈ :—

"ਮੇਰਾ ਹਰਿ ਪ੍ਰਭੁ ਸੁੰਦਰੁ ਮੈਂ ਸਾਰ ਨ ਜਾਣੀ ॥

(ਵਡਹੰਸ ਮਹਲਾ ੪ ਪੰਨਾ ੫੬੧)

(ਸ)

# ਪਰਮ ਸਨੇਹੀ ਗੁਰੂ ਤੇਗ ਬਹਾਦਰ ਜੀ

**ਸੰ**ਸਾਰੀ ਪੁਰਸ਼ਾਂ ਵਾਂਗ, ਰੱਬ-ਰੂਪ ਆਤਮਾਵਾਂ ਵਿਚ ਵੀ ਵਡਿਤਣ ਦੀ ਵਿਸ਼ੇਸ਼ ਨਿਸ਼ਾਨੀ ਵਜੋਂ "ਸਨੇਹ-ਭਾਵ" ਇਕ ਉਘੜਵਾਂ ਅੰਗ ਹੈ। ਸੋਲ੍ਹਾਂ-ਕਲਾ ਸੰਪੂਰਨ, ਭਗਵਾਨ ਕ੍ਰਿਸ਼ਨ ਨੂੰ ਗ਼ਰੀਬ ਸੁਦਾਮੇ ਦਾ ਸੱਖਾ, ਕਰ ਕੇ ਯਾਦ ਕੀਤਾ ਜਾਂਦਾ ਹੈ। ਮਿਤਰਾਂ ਦੇ ਔਗੁਣ ਨੂੰ ਅਖੋਂ ਉਹਲੇ ਕਰਕੇ ਮਿਤਰਾਂ ਦੇ ਗੁਣਾਂ ਨਾਲ ਸਾਂਝ ਜੋੜਨੀ ਇਕ ਅਵਤਾਰੀ ਗੁਣ ਹੈ। ਸੰਪੂਰਨ ਆਤਮਾਵਾਂ ਦਾ ਕਰਮ, ਕਿਸੇ ਦੇ ਸੁਹਜ ਗੁਣਾਂ ਨੂੰ, ਰਾਜਹੰਸ ਵਾਂਗ ਕਚੀ ਲਸੀ ਚੋਂ ਦੁਧ ਨੂੰ ਨਿਤਾਰ ਲੈਣ ਵਾਂਗ ਹੁੰਦਾ ਹੈ :—

> ਗੁਣਾਂ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥
> ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ ॥
> ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥
> ... ... ... ... ... ... ...

(ਰਾਗ ਸੂਹੀ ਛੰਤ ਮ: ੧ ਪੰਨਾ ੭੬੫)

ਗੁਰੂ ਤੇਗ ਬਹਾਦਰ ਜੀ ਵਿਚ ਮਿਤ੍ਰਤਾ ਦਾ ਅੰਸ਼ ਵਧੇਰੇ ਹੋਣ ਕਰ ਕੇ, ਚਾਂਦ ਭਟ ਨੇ ਆਪਣੀ ਸ਼ਰਧਾਂਜਲੀ ਵਜੋਂ ਇਹ ਅੱਖਰ ਅਰਪਣ ਕੀਤੇ :—

> "ਬਾਂਹਿ ਜਿਨਾਂ ਦੀ ਪਕੜੀਏ ਸਿਰ ਦੀਜੈ ਬਾਂਹਿ ਨ ਛੋੜੀਏ ॥

ਸਤਿਗੁਰੂ ਜੀ ਦੇ ਇਸੇ ਗੁਣ ਨੂੰ, ਸਨਮੁਖ ਰਖਦਿਆਂ, ਕਸ਼ਮੀਰੀ ਪੰਡਤਾਂ ਨੇ ਬੇਨਤੀ ਵਜੋਂ ਕੂਕ ਕੂਕ ਕੇ ਆਖਿਆ ਸੀ :—

"ਦੁਖੀਏ ਬਿਪਰ ਜੁ ਚਲਕੇ ਆਏ ਪੁਰੀ ਅਨੰਦ ॥
ਬਾਂਹਿ ਅਸਾਡੀ ਪਕੜੀਏ ਗੁਰ ਹਰਿਗੋਬਿੰਦ ਕੇ ਚੰਦ ॥ ੩੩ ॥"
(ਸ਼ਹੀਦ ਬਿਲਾਸ ਭਾਈ ਮਨੀ ਸਿੰਘ ਜੀ)

ਉਦਾਹਰਣ ਵਜੋਂ, ਗੁਰੂ ਤੇਗ ਬਹਾਦਰ ਜੀ ਨੇ ਦੁਖੀਆਂ ਦੀ ਬਾਂਹ ਕੀ ਪਕੜੀ ਕਿ ਸਿਰ ਦੇ ਕੇ ਵੀ ਫਿਰ ਬਾਂਹ ਛਡਣ ਦਾ ਨਾਂ ਨਹੀਂ ਲਿਆ ।

ਭਾਈ ਦਿਆਲ ਦਾਸ ਨਾਲ ਸਤਿਗੁਰੂ ਦਾ ਸਨੇਹ, ਮਿਤਰਤਾ ਭਰਪੂਰ ਸੀ । ਸੰਗਤ ਪਟਨੇ ਦੇ ਨਾਂ ਆਪਣੇ ਇਕ ਹੁਕਮਨਾਮੇ ਵਿਚ ਫੁਰਮਾਉਂਦੇ ਹਨ :—

"ਸੰਗਤ ਕੀ ਸੇਵਾ ਕਾ ਵੇਲਾ ਹੈ......
ਭਾਈ ਦਿਆਲ ਦਾਸ ਕਹੇ, ਸੰਗਤ ਗੁਰੂ ਦਾ ਹੁਕਮ ਕਰ ਮੰਨਣਾ......"

ਅਤੇ ਭਾਈ ਦਿਆਲ ਦਾਸ ਨੇ ਵੀ ਸਤਿਗੁਰੂ ਜੀ ਨਾਲ ਸਨੇਹ ਨਿਭਾਂਦਿਆਂ, ਇਹ ਗੱਲ ਸਾਬਤ ਕਰ ਦਸੀ :—

"ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥"

ਸਤਿਗੁਰੂ ਨਾਲ ਗੁਰੂ-ਪਿਆਰਿਆਂ ਦਾ ਸਨੇਹ ਵੀ ਇਸ਼ਕ ਦੀ ਹਦ ਤੋਂ ਉਚਾ ਸੀ । ਇਹ ਉਹ ਸਨੇਹ ਸੀ, ਜੋ ਜਿੰਦ ਜਾਨ ਦੇ ਕੇ ਵੀ ਨਿਭ ਜਾਏ, ਤਾਂ ਸਸਤਾ ਜਾਪਦਾ ਹੈ । ਪਤੰਗੇ ਦਾ ਇਸ਼ਕ, ਸ਼ਮ੍ਹਾਂ ਤੋਂ ਕੁਰਬਾਨ ਹੋਣਾ ਸਿਖਾਂਦਾ ਹੈ ਪਰ ਸਤਿਗੁਰੂ ਦੇ ਪਿਆਰਿਆਂ ਕੋਲੋਂ ਤਾਂ ਪਤੰਗੇ ਵੀ ਮੌਤ ਦਾ ਸਬਕ ਸਿਖਣ ਆਉਂਦੇ ਹਨ :—

"ਆਸ਼ਕ ਆਸ਼ਕ ਸਭ ਕੋਈ ਆਖੇ ਟੇਢੀ ਪਗੜੀ ਧਰ ਕੇ ।
ਸਿਰ ਤੋ ਪਰੇ ਇਸ਼ਕ ਦਾ ਡੇਰਾ ਕੋਈ ਆਸ਼ਕ ਪਹੁਤਾ ਮਰ ਕੇ ।"

ਭਾਈ ਮਤੀ ਦਾਸ, ਦੋਫਾੜ ਚੀਰਿਆ ਜਾ ਰਿਹਾ ਹੈ, ਪਰ ਸਿਖ ਦੇ ਘਾਵਾਂ ਦੀਆਂ ਚੀਸਾਂ, ਸਤਿਗੁਰੂ ਆਪ ਜਰ ਰਿਹਾ ਹੈ । ਸਿਖ ਅਡੋਲ ਬੈਠਾ ਹੈ । ਲੋਕ ਮੰਨਦੇ ਨਹੀਂ, ਕਿ ਮਨੁੱਖੀ ਸਰੀਰ ਚੀਰਿਆ ਜਾ ਰਿਹਾ ਹੋਵੇ, ਪਰ ਮੂਹੋਂ "ਸੀ" ਨਾ ਨਿਕਲੇ । ਸਚੇ ਇਸ਼ਕ ਬਿਨਾਂ ਇਹੋ ਜਿਹੀਆਂ ਲਾਸਾਨੀ ਸ਼ਹਾਦਤਾਂ, ਸਿਰੇ ਨਹੀਂ ਚੜ੍ਹਦੀਆਂ । ਲੋਕ ਕੁਰਲਾ ਰਹੇ ਸਨ, ਰਾਜ ਵਿਦਰੋਹ ਦੇ ਬੀਜਾਂ ਨੂੰ ਅੰਗੂਰੀਆਂ ਫੁਟ ਰਹੀਆਂ ਸਨ । ਇਕ ਮੁਸਲਮਾਨ ਕਵੀ 'ਅਹਿਮਦ' ਲਿਖਦਾ ਹੈ :—

"ਹਾਏ ਹਾਏ ਵੇ ਕਾਜ਼ੀਆ ਹੈਫ ਕੀਤੋ
ਮਹਿਰਮ ਨਹੀਂ ਤੂੰ ਇਸ਼ਕ ਦੇ ਰਾਜ਼ ਕੋਲੋਂ ।
ਵਢੀ ਖਾਇ ਕੇ ਹਕ ਗਵਾ ਦਿੱਤਾ
ਡਰਿਉਂ ਨਹੀਂ, ਗਰੀਬ-ਨਿਵਾਜ਼ ਕੋਲੋਂ ।"

ਸਤਿਗੁਰ ਜੀ ਦਾ ਸ਼ਰਧਾਲੂ, ਨਵਾਬ ਸੈਫਉਦੀਨ, ਸ਼ਾਹ ਜਹਾਨ ਦਾ ਸਾਂਢੂ ਸੀ ਅਤੇ ਗੁਰੂ ਤੇਗ ਬਹਾਦਰ, ਮੁਗਲ ਦਰਬਾਰ ਦਾ ਵਿਦਰੋਹੀ ਜਾਂ ਵਿਰੋਧੀ ਕਰ ਕੇ ਜਾਣਿਆ ਜਾਂਦਾ ਸੀ। ਸਤਿਗੁਰੂ ਜੀ ਸਨੇਹ ਭਾਵਨਾ ਵਜੋਂ, ਆਪਣੇ ਇਕ ਹੁਕਮਨਾਮੇ ਵਿਚ "ਨਵਾਬ ਲਈ ਬਾਸਣਾ ਦੀ ਫ਼ਰਮਾਇਸ਼ ਕਰਦੇ ਹਨ। ਸਫ਼ਰ ਵਿਚ ਵੀ ਆਪਣੇ ਮਿਤਰ ਸੈਫ਼ਉਦੀਨ ਨੂੰ ਨਹੀਂ ਭੁਲੇ, ਸਗੋਂ ਸੁਗਾਤਾਂ ਘਲਣ ਦਾ ਮਨ ਬਣਾਈ ਰਖਿਆ। ("ਇਤਿ ਜਿਨ ਕਰੀ" ਪੰਨਾ ੮੫) ਸਤਿਗੁਰੂ ਦੀ ਸ਼ਹਾਦਤ ਸਮੇਂ, ਨਵਾਬ ਨੇ ਚਾਲੀ ਦਿਨ, ਮਾਤਮੀ ਲਿਬਾਸ ਪਹਿਨ ਕੇ ਆਪਣੀ ਮਿਤ੍ਰਤਾ ਦਾ ਸਬੂਤ ਦਿੱਤਾ।"

ਸਤਿਗੁਰੂ ਜੀ ਵੀ ਆਪਣੇ ਸਿੱਖਾਂ ਨੂੰ "ਗੁਰੂ ਕਾ ਬੇਟਾ" ਕਹਿ ਕੇ ਸੰਬੋਧਨ ਕਰਦੇ ਹਨ।

ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨਾਲ ਮਿਤਰਾਂ ਵਾਲਾ ਵਰਤਾਰਾ ਕੀਤਾ। ਆਪਣੇ ਬਰਾਬਰ ਕਰ ਕੇ ਜਾਣਦਿਆਂ, ਉਨ੍ਹਾਂ ਨੂੰ "ਭਯਾ ਜੀ" ਦਾ ਸੰਬੋਧਨ ਕੀਤਾ।

"ਅਸਾਂ ਨੇ ਕੂਚ ਕੀਤਾ ਹੈ, ਸ਼ਤਾਬੀ ਸਾਥ ਡੇਰਾ ਤਿਆਰ ਕਰਣਾ।
ਸੰਗਤ ਸਰਬਤ ਲੈ ਕੇ ਭਯਾ ਜੀ ਤੁਮ ਦਰਸ਼ਨ ਕਰ ਜਾਣਾ।
ਸ਼ਤਾਬੀ ਆਵਣਾ। ........"

ਭਾਈ ਮਤੀ ਦਾਸ ਤੋਂ, ਜਦੋਂ ਕਾਜ਼ੀ ਨੇ ਉਨ੍ਹਾਂ ਦੀ ਅਖੀਰਲੀ ਇਛਾ ਪੁਛੀ, ਤਾਂ ਉਨ੍ਹਾਂ ਕਿਹਾ ਕਿ ਮੇਰਾ ਮੂੰਹ ਸਤਿਗੁਰੂ ਵਲ ਹੋਵੇ। ਸਤਿਗੁਰੂ ਵਲ ਮੇਰੀ ਪਿਠ ਨਾ ਹੋਣ ਦੇਣਾ।

ਸਤਿਗੁਰੂ ਜੀ ਦਾ ਘੋੜਾ "ਸਿਰੀ ਧਰ" ਬੀਮਾਰ ਪੈ ਗਿਆ ਤਾਂ ਉਸ ਲਈ ਵੀ ਸੰਗਤਾਂ ਨੂੰ ਸੌਂਪਣਾ ਕਰਦੇ ਹਨ :—

"ਸਿਰੀ ਧਰ ਦੀ ਸੰਗਤ ਸੇਵਾ ਕਰਨੀ। ਅਲੂਫ਼ਾ ਸਿਰੀ ਧਰ ਨੂੰ ਦੇਣਾ। ਸਿਰੀ ਧਰ ਜਿਤ ਵੇਲਾ ਚੰਗਾ ਹੋਵੇਗਾ ਤਾਂ ਪਟਣੇ ਪਹੁੰਚਾਏ ਦੇਣਾ।"

ਇਹ ਹੈ ਮੇਰਾ ਪਰਮ-ਸਨੇਹੀ ਅਤੇ ਸਰਬ-ਪਿਰਯ ਸਤਿਗੁਰੂ ਤੇਗ ਬਹਾਦਰ ਜੀ, ਜਿਸ ਦਾ ਸੁਹਿਰਦ ਚਿਤ, ਹਰ ਮਨੁੱਖ, ਹਰ ਜੀਵ ਲਈ, ਹਰ ਘੜੀ ਸ਼ੁਭ ਇਛਾਵਾਂ ਵੰਡਦਾ ਪ੍ਰਤੀਤ ਹੁੰਦਾ ਹੈ।

## ਸਾਹਮਣੇ ਪੰਨੇ ਉਪਰ ਦਿਤੇ ਨੀਸਾਣ ਬਾਬਤ ਵਿਚਾਰ

ਇਤਿਹਾਸਕ ਪਖੋਂ ਹੁਣ ਤਕ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਕੋਈ ਹਥਲਿਖਤ ਉਪਲਬਦ ਨਹੀਂ ਹੋ ਸਕੀ, ਜੇ ਦਲੀਲ ਪਖੋਂ ਉਪਰੋਕਤ ਨੀਸਾਣ, ਸੋਢੀ ਸਤਿਗੁਰੂ ਰਾਮ ਦਾਸ ਜੀ ਦੇ ਸਿਧ ਹੁੰਦੇ ਹੋਣ, ਤਾਂ ਇਹ ਨੀਸਾਣ, ਸੋਢੀ ਸਤਿਗੁਰੂ ਜੀ ਬਾਬਤ ਪ੍ਰਥਮ ਉਪਲਬਦ ਲਿਖਤ ਵਜੋਂ ਜਾਣੇ ਜਾਣਗੇ।

ਬਾਕੀ ਸਤਿਗੁਰੂਆਂ ਦੇ ਹਥ ਲਿਖਤੀ ਨੀਸਾਣ ਸਿਧ ਹੋ ਚੁਕੇ ਹਨ ਅਤੇ ਉਨ੍ਹਾਂ ਦੇ ਦਰਸ਼ਨ ਮਾਰਕੋ ਸੰਗ੍ਰਹਿ ਤੋਂ ਉਪਲਬਦ ਹਨ।



Collection : Marco's

ਕਥਿਤ ਨੀਸਾਣ, ਸਾਹਿਬ ਗੁਰੂ ਹਰਿ ਗੋਬਿੰਦ ਜੀ
ਬੀੜ ਖਾਰਾ ਮਾਂਗਟ ਵਾਲੀ ਵਿਚੋਂ

ਸਬੰਧਤ ਲੇਖ ਪੰਨਾ : 52
ਦਸਖਤਾਂ ਬਾਬਤ ਵਿਚਾਰ, ਪੰਨਾ : 62 ਉਪਰ

(ਹ)

# ਨਿਰਭੈ
# ਗੁਰੂ ਤੇਗ ਬਹਾਦਰ ਜੀ

ਸਤਿਗੁਰੂ ਤੇਗ ਬਹਾਦਰ ਜੀ ਦੇ ਅਵਤਾਰ ਅਵਸਰ ਸਮੇਂ, ਜਦੋਂ ਗੁਰਦੇਵ-ਪਿਤਾ ਗੁਰੂ ਹਰਿਗੋਬਿੰਦ ਜੀ ਨੇ, ਆਪਣੇ ਤੇਜੱਸਵੀ ਬਾਲਕ ਨੂੰ ਪਹਿਲੀ ਵਾਰੀ ਤਕਿਆ, ਤਾਂ ਸਿਰ ਝੁਕਾ ਕੇ ਆਦਰ ਦਿਤਾ। ਬਾਬਾ ਬੁਢਾ ਜੀ ਪੂਰਨ ਨੀਤੀਵਾਨ ਗੁਰਸਿਖ ਵੀ ਪਾਸ ਖੜੇ ਸਨ। ਉਹਨਾਂ ਦੇ ਪੁਛਣ ਤੇ ਸਾਹਿਬ ਗੁਰਦੇਵ ਜੀ ਨੇ ਫੁਰਮਾਇਆ :—

"ਬਾਲਕ ਜਨਮਿਉ ਭਇਉ ਅਨੰਦ ॥
ਰਖਬੇ ਹਿਤ ਜਗ ਬੀਰਜ ਹਿੰਦ ॥

(ਸੂਰਜ ਪ੍ਰਕਾਸ਼ ਰਾਸ 5 ਅੰਸ਼ੂ 6)

ਗੁਰਦੇਵ ਜੀ ਦੀ ਨਵ-ਜਨਮੇ ਬਾਲਕ ਪ੍ਰਤੀ ਇਹ ਭਵਿਸ਼ਬਾਣੀ, ਅੱਖਰ ਅੱਖਰ ਸੱਚ ਸਾਬਤ ਹੋਈ। ਇਸ ਬਾਲਕ ਨੇ ਆਉਂਦੇ ਸਮੇਂ ਵਿਚ, ਧਰਮ ਦੀ ਚਾਦਰ ਬਣ ਕੇ ਨਿਰਭੈਤਾ ਸਹਿਤ, ਅਤਿਆਚਾਰ ਦਾ ਟਾਕਰਾ ਕਰਨਾ ਸੀ। ਉਸ ਨੂੰ ਗੁੜਤੀ ਵਜੋਂ ਵਰਦਾਨ ਬਖਸ਼ਿਆ :—

'ਇਹ ਨਿਰਭੈ ਜਰ ਤੁਰਕ ਉਖੇਰੀ,'

ਗੁਰੂ ਤੇਗ ਬਹਾਦਰ ਜੀ ਨੇ, ਬਾਲ-ਲੀਲਾ ਤੋਂ ਹੀ "ਨਿਰਭਉ ਨਿਰਵੈਰੁ" ਦਾ ਪਾਠ ਧਾਰਨ ਕੀਤਾ, ਤੇ ਜਦੋਂ ਗੁਰਗੱਦੀ ਸੰਭਾਲਣ ਦਾ ਸਮਾਂ ਆਇਆ, ਤਾਂ ਉਪਰੋਕਤ ਤੁਕ ਦੇ ਵਿਸਥਾਰ ਵਜੋਂ ਆਪਣੇ ਮੁਖਾਰਬਿੰਦ ਤੋਂ ਇਹ ਪਾਠ ਸਰਬਤ ਸੰਗਤ ਲਈ ਉਚਾਰਨ ਹੋਇਆ :—

"ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨ"

ਇਸ ਸਲੋਕ ਦਾ ਉਚਾਰਣ, ਆਉਂਦੇ ਭਵਿਸ਼ ਦੀ ਅਗਾਊ ਝਲਕ ਸੀ। ਜਦੋਂ ਅਮਲੀ-ਸਬੂਤ ਵਜੋਂ ਇਹ ਸਿਧ ਕੀਤਾ, ਕਿ ਇਸ ਆਸ਼ੇ ਦਾ ਧਾਰਨੀ ਕੇਵਲ ਗੁਰੂ ਹੀ ਨਹੀਂ, ਸਗੋਂ ਗੁਰੂ ਦਾ ਹਰ ਸਿਖ, ਹਰ ਔਕੜ ਸਮੇਂ, ਇਕ ਪ੍ਰਤੱਖ ਸਬੂਤ ਵਜੋਂ ਪੇਸ਼ ਕੀਤਾ ਜਾ ਸਕੇਗਾ। ਜਿਸ ਅਕਾਲ ਪੁਰਖ ਦੇ ਲੜ, ਸੰਗਤਾਂ ਨੂੰ ਲਗਾਇਆ ਗਿਆ, ਉਸ ਦਾ ਸਰੂਪ ਵੀ ਇਹੋ ਜਿਹਾ ਹੀ ਮਿਥਿਆ, ਜੋ "ਭੈ ਨਾਸਨ, ਦੁਰਮਤ ਹਰਣ" ਸੀ।

ਔਰੰਗਜ਼ੇਬ ਵਰਗੇ ਜਾਬਰ, ਅਤਿਆਚਾਰੀ ਅਤੇ ਗੁਰੂ ਘਰ ਦੇ ਦੋਖੀ ਹੁਕਮਰਾਨ ਨਾਲ ਕੇਵਲ ਇਸ ਗਲੋਂ ਅੜ ਜਾਣਾ, ਕਿ ਜੰਞੂ ਤਿਲਕ ਦੀ ਰਖਿਆ ਹੋ ਸਕੇ। ਔਰੰਗਜ਼ੇਬ ਦੇ ਡਰਾਵਿਆਂ ਦਾ ਡਟਵਾਂ ਉਤਰ ਸੀ, ਕਿ ਅਸਾਨੂੰ ਮੌਤ ਦਾ ਡਰ ਦੇਣ ਦੀ ਲੋੜ ਨਹੀਂ। ਇਹ ਨਿਸ਼ਚਿਤ ਹੈ ਕਿ ਮੌਤ ਤੋਂ ਜੀਵਣ ਉਗਮਦਾ ਹੈ। ਬਲਵਾਨ ਮਨੁਖ ਦੇ ਸੰਕੱਲਪ ਨੂੰ ਮੌਤ, ਭੈ-ਭੀਤ ਨਹੀਂ ਕਰ ਸਕਦੀ। ਲੋਕ ਹੈਰਾਨ ਹੁੰਦੇ ਸਨ ਕਿ ਕੇਵਲ, ਕੁਝ ਸਿਖਾਂ ਦੇ ਨਾਲ ਇਤਨੀ ਵਡੀ ਹਕੂਮਤ ਦਾ ਟਾਕਰਾ ਕਿਵੇਂ ਕੀਤਾ ਜਾ ਸਕੇਗਾ। ਪਰ ਨਿਰਭੈਤਾ ਦੀ ਸਾਕਾਰ ਮੂਰਤ, ਸਾਹਿਬ ਗੁਰੂ ਤੇਗ ਬਹਾਦਰ ਜੀ ਨੇ, ਮਿਥੇ ਭਵਿਸ਼ ਦੀ ਨੁਹਾਰ ਉਲੀਕ ਕੇ "ਸ਼ਾਂਤਮਈ ਸਤਿਆਗ੍ਰਹਿ" ਦੇ ਪੂਰਨੇ ਹੋਰ ਉਘਾੜ ਦਿਤੇ। ਇਕ ਮੁਸਲਮਾਨ ਕਵੀ ਨੇ ਇਸ ਆਸ਼ੇ ਨੂੰ ਵਿਸਥਾਰ ਸਹਿਤ ਵਰਣਨ ਕੀਤਾ ਹੈ :—

ਖ਼ੁਦਾ-ਵੰਦਾ ! ਪਰਾਈ ਆਗ ਮੇਂ ਜਲਨੇ ਕੀ ਖ਼ੂ ਦੇਨਾ।
ਬਹਾ ਕਰ ਸੁਰਖ਼ਰੂ ਹੋ ਜਾਊਂ, ਵੁਹ ਰਗ ਮੇ ਲਹੂ ਦੇਨਾ॥

ਪੰਡਤਾਂ ਪੁਛਿਆ, "ਤੁਸਾਂ ਅਸਾਡੀ ਬਾਂਹ ਤਾਂ ਪਕੜੀ ਹੈ, ਪਰ ਔਰੰਗਜ਼ੇਬ ਨਾਲ ਕਿਵੇਂ ਨਜਿਠੋਗੇ ?" ਤਾਂ ਸਤਿਗੁਰੂ ਜੀ ਨੇ ਕਿਹਾ, "ਅਗ ਦਾ ਕਰਤੱਵ ਹੈ, ਸਭ ਕਾਸੇ ਨੂੰ ਭਸਮ ਕਰਨਾ, ਪਰ ਨਿਮਰਤਾ ਅਤੇ ਸ਼ਾਂਤੀ, ਜਲ ਵਾਂਗ ਹੈ, ਜੋ ਅਗ ਦਾ ਵੀ ਗੁਰੂ ਹੈ।"

ਸੋ ਸਤਿਗੁਰੂ ਜੀ ਨੇ ਪਰਾਏ ਭਾਂਬੜਾਂ ਵਿਚ ਨਿਰਭੈਤਾ ਸਹਿਤ ਛਲਾਂਗ ਲਗਾ ਦਿਤੀ, ਅਤੇ ਗੁਰੂ ਆਸ਼ਾ ਕੁੰਦਨ ਵਾਂਗ ਸ਼ੁੱਧ ਹੋ ਕੇ ਜਗ ਸਾਹਮਣੇ ਪਰਗਟ ਹੋਇਆ :—

"ਸੀਸ ਦੀਆ ਪਰ ਸਿਰਰ ਨਾ ਦੀਆ"

ਲੋਕ ਡਰਾਂਦੇ ਸਨ ਕਿ ਬੰਗਾਲ ਅਸਾਮ ਦੀਆਂ ਤੀਵੀਆਂ ਟੂਣੇਹਾਰੀਆਂ ਹਨ। ਉਹਨਾਂ ਮਰਦਾਨੇ ਨੂੰ ਛਤਰਾ ਬਣਾ ਕੇ ਬੰਨ੍ਹ ਲਿਆ ਸੀ। ਉਥੇ ਮਲੇਰੀਆ ਫੈਲਿਆ ਹੈ। ਪਰ ਸਤਿਗੁਰੂ ਜੀ ਦੇ ਸਨਮੁਖ, ਉਹਨਾਂ ਗੁਰਸਿਖਾਂ ਅਤੇ ਸੰਗਤਾਂ ਲਈ ਪਰਚਾਰ-ਉਦੇਸ਼ ਪ੍ਰੱਥਮ ਸੀ, ਜਿਹਨਾਂ ਪਰਿਵਾਰਾਂ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਚਰਨ ਛੁਹ, ਦੋ ਸੌ ਸਾਲ ਪਹਿਲਾਂ ਪ੍ਰਾਪਤ ਕੀਤੀ ਸੀ ਅਤੇ ਹੁਣ ਉਹਨਾਂ ਪਰਿਵਾਰਾਂ ਦੀ ਸਿਕ, ਗੁਰਗੱਦੀ ਦੇ ਨੌਵੇਂ ਵਾਰਸ ਦੇ ਦਰਸ਼ਨ ਕਰ ਕੇ ਤ੍ਰਿਪਤ ਹੋ ਸਕਦੀ ਸੀ। ਸਤਿਗੁਰੂ ਸਭ ਸੰਸਿਆਂ ਤੋਂ ਨਿਰਭੈ ਹੋ ਕੇ ਆਪਣੇ ਉਦੇਸ਼ ਲਈ ਉਥੇ ਪੁਜ ਗਏ।

"ਮੁਆਸਰੇ ਆਲਮਗੀਰੀ" ਦੇ ਕਰਤਾ ਅਨੁਸਾਰ, ਬਾਲਕ ਗੋਬਿੰਦ ਜੀ ਨੇ ਜਦੋਂ ਹਾਣੀਆਂ ਨੂੰ ਸਮਝਾ ਦਿਤਾ ਕਿ ਪ੍ਰਚਲਤ ਨੇਮਾਂ ਅਧੀਨ, ਨਵਾਬ ਦੀ ਸਵਾਰੀ ਨੂੰ ਸਲਾਮ ਨਹੀਂ ਕਰਨਾ, ਸਗੋਂ ਡਟ ਕੇ ਖੜਾ ਹੋ ਜਾਣਾ ਹੈ। ਪਟਨਾ ਸਾਹਿਬ ਦੀ ਸੰਗਤਾਂ ਨੇ ਆਪਣਾ ਤੌਖਲਾ ਗੁਰੂ ਤੇਗ ਬਹਾਦਰ ਨੂੰ ਲਿਖ ਘਲਿਆ, ਤਾਂ ਸਤਿਗੁਰੂ ਜੀ ਇਸ ਦੇ ਉਤਰ ਵਜੋਂ ਇਕ ਹੁਕਮਨਾਮੇ ਰਾਹੀਂ, ਆਪਣੇ ਪਿਆਰੇ ਗੋਬਿੰਦ ਦੀ ਨਿਰਭੈਤਾ ਦੀ ਪ੍ਰੋੜਤਾ ਕਰਦੇ ਹੋਏ ਲਿਖਦੇ ਹਨ :—

"ਜੋ ਗੋਬਿੰਦ ਕੀਆ, ਭਲਾ ਕੀਆ.
ਅਵੱਲ ਤੋ ਸਰਕਾਰੀ ਅਹਿਲਕਾਰ ਕੋ ਸਲਾਮ ਨਹੀਂ ਕਰਨਾ
ਅਗਰ ਆਏ ਬੈਠੇ ਤਾਂ ਪਵਾਂਦੀ ਦੇਣੀ ਸਿਰ੍ਹਾਂਦੀ ਨਹੀਂ।"

(ਪ੍ਰਿੰ: ਸਤਿਬੀਰ ਸਿੰਘ ਜੀ)

ਜਿਹੜਾ ਸਤਿਗੁਰੂ ਆਪਣੇ ਇਕੋ ਇਕ ਲਖ਼ਤਿ-ਜਿਗਰ ਦੀ ਸਲਾਮਤੀ ਨਾਲੋਂ ਉਸ ਦੀ ਚਰਿਤਰ-ਉਸਾਰੀ ਨੂੰ ਪਹਿਲ ਦੇਂਦਿਆਂ, ਇਹੋ ਜਿਹਾ ਨਿਰਭੈਤਾ ਦਾ ਪਾਠ ਪੜ੍ਹਾ ਸਕਦਾ ਹੈ, ਤਾਂ ਉਸ ਦੀ ਛਾਤੀ ਵਿਚ ਕਿਹੋ ਜਿਹਾ ਭੈ-ਰਹਿਤ ਤੂਫ਼ਾਨ ਮਚਲਦਾ ਹੋਵੇਗਾ, ਇਸ ਦਾ ਅੰਦਾਜ਼ਾ ਇਕ ਆਮ ਦੁਨੀਆਂਦਾਰ ਮਨੁਖ ਨਹੀਂ ਲਗਾ ਸਕਦਾ। ਇਹੋ ਉਪਦੇਸ਼ ਸੀ, ਜਿਸ ਅਨੁਸਾਰ ਗੁਰੂ ਗੋਬਿੰਦ ਜੀ "ਬੇਕੱਸਾਂ ਰਾ ਯਾਰ" ਅਖਵਾਇਆ ਅਤੇ "ਗ਼ਰੀਬੁਲ ਪਰੱਸਤੇ" ਦੀ ਪੈਰਵੀ ਕੀਤੀ ਤੇ ਔਰੰਗਜ਼ੇਬ ਪ੍ਰਤੀ ਵੰਗਾਰ ਨਾਲ ਆਖਿਆ :—

ਕਿ ਊ ਰਾ ਗ਼ਰੂਰ ਅਸਤ ਬਰ ਮੁਲਕੋ ਮਾਲ
ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ

(ਜ਼ਫਰਨਾਮਾ 103)

ਗੁਰਦੇਵ ਪਿਤਾ ਜੀ ਨੇ ਸ਼ਸਤਰ ਵਿਦਿਆ ਅਤੇ ਸ਼ਿਕਾਰ ਖੇਡਣਾ, ਆਪ ਆਪਣੇ ਸਪੁਤਰ ਨੂੰ ਸਿਖਾਇਆ। ਘੋੜ-ਸਵਾਰੀ ਅਤੇ ਤੀਰ-ਅੰਦਾਜ਼ੀ ਦੇ ਸਬਕ, ਭਾਈ ਬਿਧੀ ਚੰਦ ਤੋਂ ਸਿਖੇ। ਜਦੋਂ ਕਰਤਾਰਪੁਰ ਦੇ ਜੁਧ ਵਿਚ 13 ਸਾਲ ਦੀ ਕੱਚੀ ਉਮਰ ਵਿਚ ਹੀ, ਸਾਹਿਬ ਗੁਰੂ ਤੇਗ ਬਹਾਦਰ ਜੀ ਨੇ ਹਿੱਸਾ ਲਿਆ ਤਾਂ ਉਹ ਕਿਰਪਾਨ ਚਲਾਈ ਕਿ ਵੈਰੀ ਤ੍ਰਾਹ ਤ੍ਰਾਹ ਕਰ ਉਠੇ। ਮਾਤਾ ਨਾਨਕੀ ਜੀ ਆਪਣੇ ਮਕਾਨ ਦੀ ਛਤ ਤੋਂ ਇਹ ਕੌਤਕ ਵੇਖ ਵੇਖ ਖੀਵੇ ਹੋ ਰਹੇ ਸਨ ਅਤੇ ਆਪਣੇ ਲਾਲ ਨੂੰ ਅਸ਼ੀਰਵਾਦ ਦੇ ਰਹੇ ਸਨ। ਗੁਰਦੇਵ ਪਿਤਾ ਜੀ ਨੇ ਜਦੋਂ ਨਿੱਕੇ ਨਿੱਕੇ ਹੱਥਾਂ ਵਿਚੋਂ ਤੇਗ ਫਰਾਟੇ ਮਾਰਦੀ ਤੱਕੀ ਤਾਂ ਖੁਸ਼ ਹੋ ਕੇ ਫ਼ਰਮਾਇਆ, "ਬਰਖ਼ੁਰਦਾਰ, ਤੂੰ 'ਤੇਗ ਬਹਾਦਰ' ਨਾਂ ਦੀ ਲੱਜ ਰੱਖ ਵਿਖਾਈ ਹੈ।"

ਉਪਰੋਕਤ ਹੁਕਮਨਾਮੇ ਅਨੁਸਾਰ "ਨਿਰਭੈਤਾ" ਦਾ ਜੋ ਉਪਦੇਸ਼ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਲਾਡਲੇ ਸਪੁਤਰ ਨੂੰ ਬਖਸ਼ਿਆ, ਠੀਕ ਇਸੀ ਉਪਦੇਸ਼ ਦਾ ਪਾਠ, ਗੁਰਦੇਵ ਪਿਤਾ ਗੁਰੂ ਹਰਿਗੋਬਿੰਦ ਜੀ ਨੇ ਵੀ ਅਪਣਾਇਆ ਸੀ। ਡਾਕਟਰ ਮੋਹਣ ਸਿੰਘ ਜੀ "ਦੀਵਾਨਾ"

ਅਨੁਸਾਰ, ਜਦੋਂ ਸ਼ਾਹਜਹਾਨ ਨੇ ਹੈਂਕੜ ਨਾਲ, ਗੁਰੂ ਦਰਬਾਰ ਤੋਂ ਬਾਜ਼ ਵਾਪਸ ਲੈਣ ਦਾ ਡਰਾਵਾ ਦਿਤਾ ਤਾਂ ਸਾਹਿਬ ਗੁਰੂ ਹਰਿਗੋਬਿੰਦ ਜੀ ਦਾ ਉਤਰ ਸੀ :

"ਤੁਸੀ ਬਾਜ਼ ਹੀ ਬਾਜ਼ ਪੁਕਾਰਦੇ ਹੋ,
ਅਸੀ ਤਾਜ ਤੁਹਾਡਾ ਵੀ ਮੰਗਦੇ ਹਾਂ।"

ਸੋ ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਨੂੰ ਸਪੱਸ਼ਟ ਦਸ ਦਿਤਾ, ਕਿ ਤੇਰੇ ਅਤਿਆ-ਚਾਰ ਦੇ ਦਿਨ ਪੁਗ ਚੁਕੇ ਹਨ। ਮੇਰੇ ਇਸ ਸ਼ਹੀਦੀ ਦੇ ਬੀਜ ਤੋਂ, ਨਿਰਭੈਤਾ ਦਾ ਜੋ ਬ੍ਰਿਛ ਤਿਆਰ ਹੋਵੇਗਾ. ਉਸ ਦੇ ਫਲ ਸਰੂਪ, ਮੇਰੇ ਸਿਖ ਕੇਵਲ ਦਿਲੀ ਵਿਚ ਹੀ ਨਹੀਂ ਸਗੋਂ ਸੰਸਾਰ ਦੇ ਜਿਸ ਕੋਨੇ ਵਿਚ ਵੀ ਹੋਣਗੇ, ਆਪਣੇ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਣ ਕਰਦਿਆਂ ਰੋਜ਼ ਆਪਣੀ ਅਰਦਾਸ ਵਿਚ ਤੇਰੇ ਦਿਲੀ ਦੇ ਤਖਤ ਨੂੰ ਵੰਗਾਰ ਘਲਣਗੇ।

ਸਤਿਗੁਰੂ ਜੀ ਨੇ ਦਸਿਆ, ਕਿ ਇਹ ਮੇਰਾ ਚਿੰਤਨ ਹੀ ਨਹੀਂ, ਸਗੋਂ ਕਾਜ਼ੀ ਰੁਕਨ ਦੀਨ ਨਾਲ ਮੱਕੇ ਦੀ ਗੋਸ਼ਟੀ ਸਮੇਂ, ਸਾਹਿਬ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਦਸਿਆ ਸੀ :

"ਫੇਰ ਕਰੂੰਗਾ ਖਾਲਸਾ ਵਸੇ ਵਿਚ ਪੰਜਾਬ।
ਚਾਰ ਵਰਨ ਦਾ ਏਕ ਰੂਪ ਦੇਖ ਕਰੂੰਗਾ ਆਪ।
ਵਾਹਿਗੁਰੂ ਸਭ ਜਪੇਂਗੇ ਦੇਖਨ ਆਵੇ ਆਪ।
ਬੇਈਮਾਨ ਖੁਸ਼ਾਮਦੀ ਦੇਖ ਨ ਸਕੇ ਪਰਤਾਪ।
ਧਰਤੀ ਅੰਨ ਬਹੁਤ ਦੇਵੇਗੀ ਪਰਬਤ ਦੇਵੇਂਗੇ ਲਾਲ।
ਗਊ ਦੁਧ ਬਹੁ ਦੇਵਸੀ ਜਾਂ ਦੇਖੇ ਪੁਰਖ ਅਕਾਲ।
ਮਾਇਆ ਕੱਠੀ ਕਰ ਕੇ ਲੰਗਰ ਦੇਵੈ ਲਾਇ।
ਨੰਗਾ ਭੁਖਾ ਆਰਥੀ ਖਾਲੀ ਕੋਇ ਨਾ ਜਾਇ।
ਜੋ ਸਿਰ ਕੰਪੇ ਖਾਲਸਾ ਕੰਪੇ ਚੌਦਾਂ ਲੋਕ
ਵਣ ਪਰਬਤ ਸਭ ਕੰਪੇਂਗੇ ਹੋਇ ਜਗਤ ਮਹਿ ਸੋਕ।......

ਸੋ ਮੇਰੇ ਗੁਰਦੇਵ ਪਿਤਾ, ਸਾਹਿਬ ਹਰਿਗੋਬਿੰਦ ਜੀ ਦਾ, ਮੇਰੇ ਪ੍ਰਤੀ ਉਚਾਰਿਆ ਵਰਦਾਨ ਅਵੱਸ਼ ਪੂਰਾ ਹੋ ਕੇ ਰਹੇਗਾ। ਉਹਨਾਂ ਕਿਹਾ ਸੀ, "ਇਹ ਨਿਰਭੈ ਜਰ ਤੁਰਕ ਉਖੇਰੀ।" ਸੋ ਅੱਜ ਪੂਰਨ ਨਿਰਭੈਤਾ ਨਾਲ ਮੈਂ ਇਹ ਆਖਣ ਦੀ ਜੁਰਅਤ ਕਰ ਰਿਹਾ ਹਾਂ ਕਿ ਹਿੰਦੂਆਂ ਨਾਲ ਤੇਰੇ ਅਤਿਆਚਾਰ, ਅਤੇ ਮੇਰੇ ਨਿਰਦੋਸ਼ ਸਿਖ, ਭਾਈ ਮਤੀ ਦਾਸ ਅਤੇ ਭਾਈ ਦਿਆਲਾ ਜੀ ਦਾ ਅਣਮਨੁਖੀ ਕਤਲ, ਤੇਰੀਆਂ ਜੜ੍ਹਾਂ ਹਿਲਾ ਕ ਰਖ ਦੇਵੇਗਾ। ਦੁਨੀਆਂ ਗਵਾਹੀ ਭਰੇਗੀ, ਕਿ ਤੇਰੀ ਕਬਰ ਤੇ ਦੀਵਾ ਜਗਾਉਣ ਵਾਲਾ ਵੀ ਢੂੰਡਣਾ

ਪਵੇਗਾ, ਪਰ ਮੇਰੇ ਸ਼ਹੀਦਾਂ ਦੇ ਚਹੁਕੁੰਟੀ ਡੰਕੇ ਵਜਣਗੇ। ਮੇਰੀ ਅਸ਼ੀਰਵਾਦ ਨਾਲ, ਜੋ ਰੂਪ ਖਾਲਸੇ ਦਾ ਅੱਜ ਤੋਂ ਚਿਤਵਿਆ ਜਾਇਗਾ, ਉਹ ਇਉਂ ਹੋਵੇਗਾ :—

''ਖਾਲਸਾ ਸੋ ਜੋ ਦੀਨ ਕੋ ਪਾਲੇ ॥
ਖਾਲਸਾ ਸੋ ਜੋ ਦੁਸ਼ਟ ਕੋ ਗਾਲੇ ॥''

ਭਾਈ ਨੰਦ ਲਾਲ ਜੀ ''ਜ਼ਿੰਦਗੀ ਨਾਮਾ'' ਵਿਚ ਨਿਰਭੈਤਾ ਦਾ ਚਿਤਰ ਇਉਂ ਉਕਰਦੇ ਹਨ :

ਫ਼ਾਰਿਗ਼ ਅੰਦ ਅਜ਼ ਬੁਗ਼ਜ਼ੋ ਕੀਨਾ ਹੈ ਜ਼ਿ ਹਸਦ।
ਬਰ ਨਮੀ ਆਇਦ, ਅਜ਼ ਏਸ਼ਾ ਫ਼ਿਅਲੇ ਬਦ।''

(ਉਹ ਈਰਖਾ, ਵੈਰ ਅਤੇ ਵਿਰੋਧ ਤੋਂ ਅਟੰਕ ਹਨ। ਉਹ ਕਦੀ ਮੰਦਾਂ ਕਰਮ ਨਹੀਂ ਕਰਦੇ।)

''ਸਦ ਹਜ਼ਾਰਾਂ ਹਮਚੁ ਮਨ ਕੁਰਬਾਨਿਸ਼ ਆਂ
ਹਰ ਚਿ ਗੋਇਮ, ਕਮ ਬਵਦ, ਦਰ ਸ਼ਾਨਿਸ ਆਂ।

(ਮੇਰੇ ਜੇਹੇ ਹਜ਼ਾਰਾਂ ਲੱਖਾਂ ਉਸ ਤੋਂ ਕੁਰਬਾਨ ਹਨ, ਤੇ ਮੈਂ ਜੋ ਵੀ ਸਿਫ਼ਤ ਕਰਾਂ, ਥੋੜੀ ਹੈ।

ਕਿਸੇ ਪੁਛਿਆ, ''ਤੁਸੀ ਫਕੀਰ ਹੋ ਕੇ 'ਸੱਚਾ ਪਾਤਸ਼ਾਹ' ਕਿਉਂ ਅਖਵਾਂਦੇ ਹੋ ?'' ਸਤਿਗੁਰਾਂ ਕਿਹਾ, ਦੁਨੀਆਂ ਦੇ ''ਕੂੜੇ ਰਾਜ'' ਫ਼ੌਜਾਂ ਨਾਲ ਜਿਤੀਦੇ ਹਨ ਅਤੇ ਇਹ ਰਸਤਾ ਨਰਕਾਂ ਦਾ ਹੈ। ''ਸੱਚਾ ਰਾਜ'' ਸਤਿਗੁਰੂ ਦੀ ਸੰਗਤ ਬਖਸ਼ਦੀ ਹੈ ਅਤੇ ਇਹ ਸਮੂਲਚਾ ਸਵਰਗ ਹੈ। ਦੁਨੀਆਂ ਦੇ ਰਾਜ, ਸਿਰ ਵਢਿਆਂ ਮਿਲਦੇ ਹਨ ਪਰ ਸੱਚਾ ਰਾਜ ਸਿਰ ਅਰਪਣ ਕਰ ਕੇ ਲਈਦਾ ਹੈ।

''ਨਾਨਕ ਹੋਰਿ ਪਾਤਿਸਾਹੀਆਂ ਕੂੜੀਆਂ, ਨਾਮਿ ਰਤੇ ਪਾਤਸ਼ਾਹ।
(ਸਲੋਕ ਮ: 3 ਪੰਨਾ 1412)

''ਜਿਨੀ ਸਚੁ ਪਛਾਣਿਆਂ, ਸਚ ਰਾਜੇ ਸੋਈ।
(ਵਾਰ ਮਾਰੂ ਮ: 3 ਪੰਨਾ 1088)

ਆਪਣੇ ਲਈ ਤਾਂ ਹਰ ਜੀਵ ਮਰਦਾ ਹੈ, ਪਰ ਮਰਨਾ ਉਸ ਦਾ ਹੈ, ਜੋ ਦੁਨੀਆਂ ਲਈ ਮਰੇ।

''ਰੰਗੀਨ ਹੈ ਉਨਾਂ ਤੋਂ ਇਤਿਹਾਸ ਜ਼ਿੰਦਗੀ ਦਾ
ਲੇਖੇ ਕਿਸੇ ਲਗਨ ਦੇ ਜੋ ਖੂਨ ਲਾ ਗਏ ਨੇ।
ਰੋਗੀ ਜਹਾਨ ਨੂੰ ਉਹ ਦੇਂਦੇ ਲਹੂ ਨਿਰੋਆ,
ਮੁਰਦਾ ਦਿਲਾਂ 'ਚ ਜਿਹੜੇ ਗ਼ੈਰਤ ਜਗਾ ਗਏ ਨੇ।'' 'ਈਸ਼ਵਰ ਚਿਤਰਕਾਰ'

ਗੁਰੂ ਗੋਬਿੰਦ ਸਿੰਘ ਜੀ ਤੋਂ ਕਿਸੇ ਪੁਛਿਆ, "ਭਗਤੀ ਦੇ ਪੁਜਾਰੀਆਂ ਨੂੰ ਭਗਉਤੀ ਧਾਰਨ ਦੀ ਕੀ ਲੋੜ ਪਈ ?"

ਸਤਿਗੁਰਾਂ ਫਰਮਾਇਆ, "ਕਾਇਰਤਾ" ਬੇਅਣਖੇ ਮਨੁਖਾਂ ਦਾ ਗਹਿਣਾ ਹੈ। ਅਣਖੀਲੇ ਪੁਰਸ਼ਾਂ ਨੂੰ ਪੀਰੀ ਦੇ ਨਾਲ ਮੀਰੀ ਦੀ ਜਾਚ ਵੀ ਦਸੀ ਗਈ ਸੀ। ਅਤੇ ਦਸਿਆ ਕਿ ਸੰਤ ਸਿਪਾਹੀਆਂ ਦੀ ਸ਼ਾਂਤੀ ਭੰਗ ਕਰਨ ਲਈ, ਜਦੋਂ ਦੁਸ਼ਟਤਾ ਉਹਨਾਂ ਵਲ ਮੂੰਹ ਮੋੜਦੀ ਹੈ ਤਾਂ ਉਹ ਪੀਰੀ ਦਾ ਤਿਆਗ ਕਰ ਕੇ ਮੀਰੀ ਦੇ ਖੰਡੇ ਨਾਲ ਉਸ ਨੂੰ "ਜੀ ਆਇਆਂ" ਆਖਦੇ ਹਨ।

"ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸ਼ਤ।<br>
ਹਲਾਲ ਅਸਤ ਬੁਰਦਨ ਬ ਸ਼ਮਸ਼ੇਰ ਦਸਤ।"

ਗੁਰੂ ਅਰਜਨ ਦੇਵ ਜੀ ਦੀ ਸ਼ਾਂਤੀ, ਜਹਾਂਗੀਰ ਨੇ ਭੰਗ ਕੀਤੀ ਤਾਂ ਫਲ-ਸਰੂਪ ਉਹਨਾਂ ਦਾ ਸ਼ੇਰ ਸਪੁਤਰ ਗੁਰੂ ਹਰਿਗੋਬਿੰਦ ਜਾਗਿਆ। ਔਰੰਗਜ਼ੇਬ ਨੇ ਜਦੋਂ ਮੇਰੇ ਪਿਤਾ ਜੀ ਨੂੰ ਸ਼ਹੀਦ ਕੀਤਾ ਤਾਂ "ਖਾਲਸੇ" ਨੇ ਉਸ ਦੇ ਦੰਦ ਖੱਟੇ ਕੀਤੇ। ਸੋ ਸ਼ਾਸਤਰਾਂ ਦਾ ਇਹ ਮੱਤ ਸ਼ਸਤਰਾਂ ਦਾ ਧਾਰਨੀ ਬਣਿਆ।

o

(ਕ)

# ਉਦਾਰ-ਚਿਤ
# ਗੁਰੂ ਤੇਗ ਬਹਾਦਰ ਜੀ

ਸਤਿਗੁਰੂ ਜੀ ਦੀ ਉਦਾਰਤਾ, ਸਚਮੁਚ ਤਿਆਗ ਦੀਆਂ ਹਦਾਂ ਤਕ ਡੂੰਘੀ ਅਤੇ ਸਖ਼ਾਵਤ ਦੀਆਂ ਹਦਾਂ ਤੋਂ ਉਚੀ ਸੀ। ਸਤਿਗੁਰੂ ਜੀ, ਕਿਸੇ ਪਰਾਣੀ ਦੇ ਦੁਖ ਦਰਦ ਨੂੰ ਨਾ ਸਹਾਰਦਿਆਂ, ਉਸਦੀ ਸਹਾਇਤਾ ਤਨ, ਮਨ ਅਤੇ ਧਨ ਨਾਲ ਕਰਨ ਨੂੰ ਸਦਾ ਤਤਪਰ ਰਹਿੰਦੇ ਸਨ। ਸਤਿਗੁਰੂ ਜੀ ਦਾ ਸੁਭਾ, ਮੁਢ ਤੋਂ ਹੀ ਭਗਤੀ ਵਿਚ ਲੀਨ ਅਤੇ ਦਾਨੀ ਸੀ। ''ਇਹਨਾਂ ਨੂੰ ਜੋ ਕੁਝ ਘਰੋਂ ਹਥ ਲਗੇ, ਉਹ ਗਰੀਬਾਂ ਨੂੰ ਦੇ ਆਉਂਦੇ ਤੇ ਸਵਾਲੀ ਨੂੰ ਖਾਲੀ ਨਹੀਂ ਸੀ ਜਾਣ ਦੇਂਦੇ। ਬਾਬਾ ਗੁਰਦਿਤਾ ਜੀ ਦੇ ਵਿਆਹ ਸਮੇਂ, ਗਹਿਣੇ ਕਪੜੇ ਜੋ ਮਾਤਾ ਜੀ ਨੇ ਇਨ੍ਹਾਂ ਨੂੰ ਪਹਿਨਾਏ,ਉਹ ਇਕ ਗਰੀਬ ਬ੍ਰਹਮਣ ਦੇ ਮੰਗਣ ਤੇ ਇਨ੍ਹਾਂ ਸਭ ਉਤਾਰ ਕੇ ਦੇ ਦਿਤੇ। ਇਕ ਵਾਰੀ ਘੋੜੇ ਸਮੇਤ ਬਸਤਰ, ਸ਼ਸਤਰ, ਭੂਖਨ ਆਦਿ ਇਕ ਡੂਮ ਨੂੰ ਦੇ ਆਏ।'

('ਤਵਾਰੀਖ ਗੁਰੂ ਖ਼ਾਲਸਾ 'ਗਿ: ਗਿਆਨ ਸਿੰਘ ਭਾਗ 2 ਪੰਨਾ 640)

ਆਖਦੇ ਹਨ, ਇਨ੍ਹਾਂ ਦੀ ਇਸ ਉਦਾਰਤਾ ਕਾਰਨ. ਲੋਕ ਇਨ੍ਹਾਂ ਨੂੰ ''ਤਿਆਗ ਮਲ'' ਸਦਣ ਲਗ ਪਏ। ਜੇ ਚਾਰ ਸਾਲ ਦੀ ਉਮਰ ਦਾ ਬਾਲਕ, ਆਪਣੇ ਕਿਸੇ ਹਾਣੀ ਮੁੰਡੇ ਨੂੰ ਸਰਦੀ ਨਾਲ ਠਰਦਿਆਂ ਨਾ ਤਕ ਸਕੇ ਅਤੇ ਉਸ ਨੂੰ ਆਪਣੇ ਤਨ ਦਾ ਕਪੜਾ ਦੇ ਕੇ ਨਿਘਿਆਂ ਰਖੇ ਤਾਂ ਇਸ ''ਤਿਆਗ'' ਨੂੰ ''ਉਦਾਰਤਾ'' ਕਰਕੇ ਲਿਖਣਾ ਹੀ ਸਿਆਣਪ ਹੈ। ਸ਼ੇਖ ਸਾਅਦੀ ਨੂੰ ਕਿਸੇ ਪੁਛਿਆ, ਕਿ ਸਖ਼ਾਵਤ (ਉਦਾਰਤਾ) ਕਿਸ ਨੂੰ ਆਖਦੇ ਹਨ, ਤਾਂ ਉਸ ਆਖਿਆ, ਕਿ ਭੁਖੇ ਦੀ ਭੁਖ ਵੰਡ ਲੈਣਾ ਹੀ ਸਖ਼ਾਵਤ ਹੈ। ਤਾਂ ਉਸ ਨੂੰ ਫਿਰ ਪੁਛਿਆ ਗਿਆ ਕਿ ਸਖ਼ਾਵਤ, ਦਿਲ ਨਾਲ ਹੁੰਦੀ ਹੈ ਜਾਂ ਪੈਸੇ ਨਾਲ ? ਤਾਂ ਉਸ ਉਤਰ ਦਿਤਾ :—

''ਤਵੰਗਰੀ ਬ-ਦਿਲ ਅਸਤ ਨਾ ਬ-ਮਾਲ।
ਬਜ਼ੁਰਗੀ ਬ-ਅਕਲ ਅਸਤ ਨ ਬ-ਸਾਲ''

(ਮਨੁਖ ਵਡਾ, ਉਮਰ ਨਾਲ ਨਹੀ, ਸਗੋਂ ਅਕਲ ਨਾਲ ਹੁੰਦਾ ਹੈ।
ਸਖ਼ਾਵਤ, ਪੈਸੇ ਨਾਲ ਨਹੀ ਸਗੋਂ ਦਿਲ ਨਾਲ ਹੁੰਦੀ ਹੈ।)

ਸੋ ਨਿਰਸੰਦੇਹ ਭਾਵ ਇਹ ਹੈ, ਕਿ ਸਤਿਗੁਰੂ ਦਿਲ ਦੇ ਉਦਾਰ ਸਨ।

ਜਦੋਂ ਧੀਰਮਲ ਨੇ ਈਰਖਾ-ਵਸ ਹੋ ਕੇ, ਤੇ ਸ਼ੀਹਾਂ ਮਸੰਦ ਨਾਲ ਮਿਲ ਕੇ, ਸਤਿਗੁਰੂ ਜੀ ਤੇ ਬੰਦੂਕ ਦਾ ਵਾਰ ਕੀਤਾ,ਅਤੇ ਸੰਗਤਾਂ ਵਲੋਂ ਆਈ ਭੇਟਾ ਅਤੇ ਘਰ ਦਾ ਮਾਲ ਅਸਬਾਬ ਵੀ, ਲੁਟ ਕੇ ਲੈ ਗਿਆ, ਤਾਂ ਭਾਈ ਮਖਣ ਸ਼ਾਹ ਲੁਬਾਣਾ ਨੇ ਇਸ ਉਪੱਦਰ ਤੋਂ ਕ੍ਰੋਧਵਾਨ ਹੋ ਕੇ ਧੀਰ ਮਲ ਉਪਰ ਮੋੜਵਾਂ ਹਮਲਾ ਕੀਤਾ, ਅਤੇ ਸਤਿਗੁਰੂ ਜੀ ਦਾ ਸਮਾਨ ਅਸਬਾਬ ਮੋੜ ਲਿਆਉਣ ਦੇ ਨਾਲ ਹੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਵੀ ਲੈ ਆਇਆ। ਸਤਿਗੁਰੂ ਜੀ ਨੇ ਭਾਈ ਮਖਣ ਸ਼ਾਹ ਨੂੰ ਕਿਹਾ, ਕਿ ਧੀਰਮਲ ਦੀਆਂ ਵਸਤਾਂ ਉਸ ਨੂੰ ਵਾਪਸ ਕਰ ਦਿਉ, ਇਹ ਅਸਾਡੇ ਕੰਮ ਦੀਆਂ ਨਹੀਂ। ਤਾਂ ਇਹ ਸਤਿਗੁਰੂ ਜੀ ਦੀ ਉਦਾਰਤਾ ਸੀ, ਤਿਆਗ ਨਹੀਂ। ਜਦੋਂ ਬਕਾਲਾ ਛਡਣ ਲਗਿਆਂ, ਪਿਛੇ ਮੁੜ ਕੇ ਤਕਿਆ ਤਾਂ ਇਕ ਸਜੀ ਸਜਾਈ ਪਾਲਕੀ ਨੂੰ ਚੌਰ ਕਰਦਿਆਂ,ਕੁਝ ਸਿਖ,ਸਣੇ ਮਖਣ ਸ਼ਾਹ ਦੇ ਆ ਰਹੇ ਸਨ। ਪੁਛਣ ਤੇ ਪਤਾ ਲਗਾ ਕਿ ਇਹ "ਆਦਿ ਬੀੜ" ਧੀਰਮਲ ਨੂੰ ਵਾਪਸ ਨਹੀਂ ਕੀਤੀ ਗਈ, ਕਿਉਂਕਿ ਇਸ ਉਪਰ ਸਤਿਗੁਰੂ ਜੀ ਦਾ ਨਿਜੀ ਹਕ ਸੀ। ਤਾਂ ਸਤਿਗੁਰੂ ਜੀ ਨੇ ਪੂਰਨ ਉਦਾਰਤਾ ਦਾ ਪ੍ਰਯੋਗ ਕਰਦਿਆਂ ਸਮਝਾਇਆ ਕਿ ਭਾਵੇਂ ਇਸ ਬੀੜ ਉਪਰ ਅਸਾਡਾ ਹਕ ਜ਼ਰੂਰ ਹੈ ਪਰ ਤੁਸੀਂ ਲੁਟ ਕੇ ਲਿਆਏ ਹੋ, ਇਸ ਲਈ ਲੁਟ ਦਾ ਮਾਲ; ਗੁਰੂ ਘਰ ਵਿਚ ਪਰਵਾਨ ਨਹੀਂ।

—o—

ਕਿਸੇ ਪੁਛਿਆ "ਤਿਆਗ ਕੀ ਹੈ ?"

ਗੁਰੂ ਜੀ ਨੇ ਫੁਰਮਾਇਆ "ਮਨ ਦੀ ਉਦਾਰਤਾ ਅਤੇ ਮਾਇਆ ਦੀ ਨਿਰਲੇਪਤਾ"।

ਆਉਂਦੇ ਸਮਿਆਂ ਵਿਚ ਜਦੋਂ ਖ਼ਾਲਸੇ ਦੀ ਸਿਰਜਨਾ ਹੋਈ ਤਾਂ ਉਸ ਵਿਚ"ਦ੍ਰਿੜਤਾ" ਦਸਮੇਸ਼ ਜੀ ਦੀ ਅਤੇ"ਨਿਰਲੇਪਤਾ"ਗੁਰੂ ਤੇਗ ਬਹਾਦਰ ਜੀ ਦੀ ਸੀ। ਖਾਲਸੇ ਦੇ ਆਚਰਣ ਦੀ ਤਸਵੀਰ "ਕੁੰਦਨ" ਜੀ ਨੇ ਇਤ੍ਹੋਂ ਖਿਚੀ ਹੈ :—

"ਜਿਥੇ ਆਜ਼ਾਦ ਨੇ ਪੰਛੀ, ਹੁਸਨ ਦੀਆਂ ਬੇਖ਼ਤਰ ਫਾਹੀਆਂ।
ਇਸ਼ਕ ਨੂੰ ਜ਼ੁਲਫ਼ ਦੀ ਛਾਵੇਂ, ਕਦੇ ਨਹੀਂ ਨੀਂਦਰਾਂ ਆਈਆਂ।
ਪਏ ਨੇ ਤਾਜ ਪੈਰਾਂ ਤੇ, ਨਵਾਬੀ ਠੋਹਕਰਾਂ ਖਾਂਦੀ।
ਇਨਾਂ ਮੌਲਾ ਦੇ ਬੰਦਿਆਂ ਨੂੰ, ਕੋਈ ਸ਼ੁਹਰਤ ਨਹੀਂ ਭਾਂਦੀ।"

ਜਦੋਂ ਮੁਗਲਈ-ਅਤਿਆਚਾਰ ਦੇ ਪਰਛਾਵੇਂ ਵਜੋਂ, ਸਿਖ ਹੋਣਾ ਕਾਨੂੰਨੀ-ਵਰਜਤ ਸੀ। ਸਿਖਾਂ ਦੇ ਸਿਰਾਂ ਦੇ ਮੁਲ ਮੁਕੱਰਰ ਸਨ। ਸਿਖ ਜੰਗਲਾਂ-ਬੇਲਿਆਂ ਵਿਚ ਛੁਪਦੇ ਫਿਰਦੇ ਸਨ। ਅਬਦਾਲੀ ਦੇ ਉਤੋੜਤੀ ਹਮਲਿਆਂ ਨੇ ਸਾਰੇ ਭਾਰਤ ਵਾਸੀਆਂ ਨੂੰ ਤਾਂ ਬੁਰੀ ਤਰ੍ਹਾਂ ਜ਼ਲੀਲ ਕੀਤਾ ਹੀ, ਪਰ ਸਿਖਾਂ ਦਾ ਜੀਣਾ ਦੁਭਰ ਕਰ ਦਿਤਾ। ਇਕ ਵੇਰਾਂ ਸਿਖਾਂ ਨੇ ਰਾਤ ਨੂੰ, ਛਾਪਾ

ਮਾਰ ਕੇ ਰੋਪੜ ਦੇ ਅਸਥਾਨ ਤੇ, ਅਬਦਾਲੀ ਦੀਆਂ ਫੌਜਾਂ ਨੂੰ ਜਾ ਲੁਟਿਆ। ਅਬਦਾਲੀ ਨੇ ਦੁਖੀ ਮਨ ਨਾਲ ਲਾਹੌਰ ਜਾ ਕੇ ਸੂਬੇ ਨੂੰ ਕਿਹਾ, ਕਿ ਇਹ ਸਿਖ, ਕਿਸ ਬਲਾ ਦੇ ਬਚੇ ਹਨ ਕਿ ਡਰ ਇਨ੍ਹਾਂ ਦੇ ਨੇੜੇ ਨਹੀਂ ਢੁਕਾ। ਇਨ੍ਹਾਂ ਲੋਕਾਂ ਤੋਂ ਬਦਲਾ ਲੈਣ ਲਈ ਇਨ੍ਹਾਂ ਦਾ ਮਲੀਆਮੇਟ ਕਰ ਦਿਤਾ ਜਾਵੇ। ਸੂਬੇ ਨੇ ਕਿਹਾ, ਹਜ਼ੂਰ ਇਨ੍ਹਾਂ ਦਾ ਥਾਂ ਟਿਕਾਣਾ ਕੋਈ ਨਹੀਂ। ਅਬਦਾਲੀ ਨੇ ਪੁਛਿਆ," ਰਾਤੀ ਸੌਂਦੇ ਕਿਥੇ ਹਨ" ? ਸੂਬੇ ਨੇ ਦਸਿਆ, ਕਿ ਘੋੜਿਆਂ ਦੀਆਂ ਪਿਠਾਂ ਤੇ। ਤਾਂ ਸ਼ਾਹ ਦੀ ਅਸਚਰਜਤਾ ਦੀ ਹਦ ਨਹੀਂ ਸੀ। ਉਸ ਕਿਹਾ ਇਹ ਲੋਕ ਖਾਂਦੇ ਪਕਾਂਦੇ ਕਿਥੇ ਹਨ ? ਸੂਬੇ ਨੇ ਦਸਿਆ, ਕਿ ਇਹ ਭੁਜੇ ਛੋਲੇ ਜੇਬਾਂ ਵਿਚ ਪਾ ਕੇ ਚਲਦੇ ਹਨ,ਇਹੋ ਇਨ੍ਹਾਂ ਦਾ ਭੋਜਨ ਹੈ। ਤਾਂ ਉਸ ਕਿਹਾ, ਕਿ ਇਹੋ ਜਹੇ ਕਨਾਇਤ ਵਾਲੇ (ਨਿਰਲੇਪ) ਪੁਰਸ਼ਾਂ ਨੂੰ ਹਰਾਅ ਸਕਣਾ ਸੰਭਵ ਨਹੀਂ; ਇਹ ਆਪਣੀ ਨਿਸ਼ਕਾਮ ਅਤੇ ਨਿਰਲੇਪ ਭਾਵਨਾ ਸਦਕਾ ਜ਼ਰੂਰ ਇਕ ਦਿਨ ਰਾਜ ਭਾਗ ਦੇ ਸਵਾਮੀ ਬਣਨਗੇ।

ਇਹੋ ਜਹੀ ਸੁਵੱਛ ਬਿਰਤੀ ਵਾਲੇ ਪੁਰਸ਼ਾਂ ਨੂੰ, ਗੁਰੂ ਤੇਗ ਬਹਾਦਰ ਜੀ ਨੇ, ਨਿਰਲੇਪ ਰਹਿਣ ਦੀ ਜਾਚ ਸਿਖਾਈ ਸੀ।

ਥੋੜੇ ਅਖਰਾਂ ਵਿਚ ਸਤਿਗੁਰੂ ਜੀ ਦੇ 'ਤਿਆਗ" ਨੂੰ "ਤਿਆਗ-ਭਾਵਨਾ" ਆਖਿਆਂ, ਕੁਝ ਗਲ ਬਣਦੀ ਹੈ। ਸਤਿਗੁਰੂ ਜੀ ਦਾ ਆਪਣਾ ਫੁਰਮਾਨ ਸੀ :—

"ਸਾਧੋ ਮਨ ਕਾ ਮਾਨ ਤਿਆਗਉ"

(ਗਉੜੀ ਮਹਲਾ 9 ਪੰਨਾ 219)

ਮਾਇਆ ਦੀ ਭੁਖ ਤਿਆਗੇ ਬਿਨਾਂ,ਨਿਰਲੇਪਤਾ ਦਾ ਅਰਥ ਹੀ ਕੁਝ ਨਹੀਂ ਰਹਿੰਦਾ। ਸਤਿਗੁਰੂ ਜੀ ਢਾਕੇ ਆਸਾਮ ਵਲ ਸੰਗਤਾਂ ਦਾ ਉਧਾਰ ਕਰਨ ਹਿਤ, ਚਾਰ ਸਾਲ ਰਹੇ। ਬੇਅੰਤ ਮਾਇਆ, ਸੰਗਤਾਂ ਨੇ ਅਰਪਣ ਕੀਤੀ। ਕੇਵਲ ਧੁਬਰੀ ਦੇ ਅਸਥਾਨ ਤੇ ਫੌਜਾਂ ਵਲੋਂ ਭੇਟਾ ਹੋਈ ਮਾਇਆ ਦੀ ਗਿਣਤੀ "ਸਤ ਲਖ ਰੁਪੈ ' ਦਸੀ ਜਾਂਦੀ ਹੈ :—

"ਫੌਜ ਵਲੋਂ ਗੁਰੂ ਜੀ ਅਗੇ ਬਹੁਤ ਭੇਟਾ ਆਈ ਤੇ ਸਾਰੀ ਫੌਜ ਨੇ ਦਸਵੰਧ ਦਿਤਾ। ਸਤ ਲਖ ਦੇ ਲਗ ਭਗ ਰੁਪਿਆ ਮਹਾਰਾਜ ਪਾਸ ਪੁਜਾ"

(ਤਵਾਰੀਖ ਗੁਰੂ ਖਾਲਸਾ, ਪੰਨਾ 270)

"ਗੁਰੂ ਜੀ ਨੇ ਇਸ ਮਾਇਆ ਨੂੰ ਪਲੇ ਬੰਨਣ ਦੀ ਥਾਂ, ਲੋੜਵੰਦਾਂ ਵਿਚ ਵੰਡ ਦਿਤਾ, ਕੇਵਲ ਸਫ਼ਰ ਖਰਚ ਲਈ ਲੋੜੀਂਦੀ ਮਾਇਆ ਆਪਣੇ ਪਾਸ ਰਖੀ।"

(ਡਾ: ਤਰਲੋਚਨ ਸਿੰਘ, ਜੀਵਨੀ ਪੰ: 251)

ਸਤਿਗੁਰੂ ਦਾ ਉਪਦੇਸ਼, ਸੰਗਤਾਂ ਨੂੰ ਮਾਇਆ ਤੋਂ ਨਿਰਲੇਪ ਰਹਿਣ ਦਾ ਸੀ :—

"ਮੁਕਤਿ ਪੰਥ ਜਾਨਿਉ ਤੈ ਨਾਹਨਿ ਧਨ ਜੋਰਨ ਕਉ ਧਾਇਆ ॥"

(ਸੋਰਠ ਮ: 9 ਪੰਨਾ 632)

ਹੋਰ ਫੁਰਮਾਂਦੇ ਹਨ :—

ਨਿਸਦਿਨ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ।
ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥240॥ (ਸਲੋਕ ਮਹਲਾ ੯ )

ਭਾ: ਗੁਲਾਬ ਸਿੰਘ, ਸ਼ਹੀਦੀ ਪਾਠ ਵਿਚ ਲਿਖਦੇ ਹਨ :—

ਤਬਿ ਉਤਰ ਗੁਰੂ ਯਹੀ, ਸੁਨਾਇਆ,
ਗੁਰੂ ਕੇ ਕਾਮਿ ਨਹੀ ਕਿਛ ਮਾਇਆ ॥''

ਕਰਤਾ ''ਸੂਰਜ ਪਰਕਾਸ਼'', ਅਨੁਸਾਰ ਸਤਿਗੁਰੂ ਜੀ, ਧਨ ਉਕਾ ਜਮਾਂ ਨਹੀਂ ਸਨ ਰਖਦੇ, ਜਾਂ ਲੰਗਰ ਵਿਚ ਖਰਚ ਕਰ ਦੇਂਦੇ ਸਨ, ਜਾਂ ਲੋੜਵੰਦਾਂ ਦੀਆਂ ਲੋੜਾਂ ਦੀ ਪੂਰਤੀ ਲਈ ਦੇ ਦੇਂਦੇ ਸਨ । (ਕੁੜਮਾਈ ਵਾਲਾ ਹੁਕਮਨਾਮਾ)

''ਮਹਿਮਾ ਪ੍ਰਕਾਸ਼'' ਦੇ ਕਰਤਾ ਦਾ ਵਿਚਾਰ ਸਤਿਗੁਰੂ ਪ੍ਰਤੀ ਇਹ ਹੈ :—

ਹਮਰੇ ਬਰਤਨ ਯਹੀ ਸੁਭਾਉ ।
ਸਹਜੇ ਆਵੇ, ਸਹਿਜੇ ਜਾਉ ।

ਸਤਿਗੁਰੂ ਜੀ ਆਪ ਸੋਰਠ ਰਾਗ ਪੰਨਾ 632 ਉਪਰ ਦਸਦੇ ਹਨ :

ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥
ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥''

ਸੋ ਜਿਸ ਸੰਪੂਰਨ ਸਤਿਗੁਰੂ ਦਾ, ਮਾਇਆ ਪ੍ਰਤੀ ਇਹ ਵਿਚਾਰ ਹੋਵੇ, ਉਹ ਆਪ ਇਸ ਤੇ ਅਮਲ ਕਰਦੇ ਹੋਣ ਤੇ ਸੰਗਤਾਂ ਨੂੰ ਇਸ ਰਾਹ ਚਲਣ ਦੀ ਪ੍ਰੇਰਨਾ ਬਖਸ਼ਣ, ਤਾਂ ਉਨ੍ਹਾਂ ਦੇ ਇਸ ਆਸ਼ੇ ਨੂੰ ਮਾਇਆ ਤੋਂ ਨਿਰਲੇਪਤਾ ਜਾਂ ਮਨ ਦੀ ਉਦਾਰਤਾ ਆਖਿਆਂ ਸੋਭਦਾ ਹੈ । ''ਤਿਆਗ'' ਅਖਰ ਸਤਿਗੁਰੂ ਜੀ ਦੇ ਚਰਿਤਰ ਨਾਲ ਮੇਲ ਨਹੀਂ ਖਾਂਦਾ ।

ਸੋ ਮੇਰੀ ਜਾਚੇ ਤਾਂ ''ਤੇਗ'' ਦਾ ਵਿਗੜਿਆ ਰੂਪ ''ਤਿਆਗ'' ਹੈ । ''ਤਿਆਗ'' ਦੇ ਸੁਧਰੇ ਰੂਪ ਨੂੰ ''ਤੇਗ'' ਆਖਣਾ, ਮਹਾਨ ਭੁਲ ਹੈ ।

ਕਿਸੇ ਪੁਛਿਆ ''ਤੁਸੀਂ ਜੋਧੇ ਹੁੰਦਿਆਂ ਵੀ ਸ਼ਾਂਤ-ਚਿਤ ਕਿਵੇਂ ਹੋ ?'' ਸਤਿਗੁਰਾਂ ਕਿਹਾ,'' ਇਹ ਮੇਰੀ ਵਿਰਾਸਤ ਹੈ । ਮੇਰੇ ਪੂਜਯ ਦਾਦਾ ਜੀ ਨਿਰੋਲ ਸ਼ਾਂਤੀ ਪੁੰਜ ਸਨ, ਪਰ ਮੇਰੇ ਗੁਰਦੇਵ ਪਿਤਾ ਜੀ ਦਾ ਤੇਗਾ ਸਵਾ ਸਤ ਸੇਰ ਪਕੇ ਦਾ ਸੀ । ਉਨ੍ਹਾਂ ਪੈਂਧੇ ਖਾਨ ਨੂੰ ਪਾਲਿਆ ਵੀ, ਅਤੇ ਸਮਾਂ ਬਣਨ ਤੇ ਸੋਧਿਆ ਵੀ ।

o

(ਖ)

# ਸੰਤੋਖੀ ਸਾਹਿਤਕਾਰ ਗੁਰੂ ਤੇਗ ਬਹਾਦਰ ਜੀ

ਕਿਸੇ ਨੇ ਸਾਹਿਤਕਾਰੀ ਨੂੰ ਪੈਗ਼ੰਬਰੀ ਨਾਲ ਤੁਲਨਾ ਦਿਤੀ ਹੈ। ਅਸਾਡੇ ਨੌਵੇਂ ਸਤਿਗੁਰੂ ਜੀ ਪੂਰਨ ਪੈਗ਼ੰਬਰ ਹੁੰਦਿਆਂ ਵੀ ਸਾਰੇ ਸਾਹਿਤਕ-ਗੁਣਾਂ ਵਿਚ ਨਿਪੁੰਨ ਸਨ। ਇਹ ਪਿਤਾ-ਪੁਰਖੀ ਦਾਤ, ਉਹਨਾਂ ਨੂੰ ਵਿਰਸੇ ਵਿਚ ਪ੍ਰਾਪਤ ਹੋਈ। ਉਹਨਾਂ ਦੀ ਬਾਣੀ ਦਾ ਪ੍ਰਤਖ ਰੂਪ, ਵੈਰਾਗ-ਮਈ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁਚੀ ਬਾਣੀ ਦਾ ਆਰੰਭ ਮੂਲ ਮੰਤਰ ਤੋਂ ਬਾਦ "ਆਦਿ ਸਚ" ਤੋਂ ਹੁੰਦਾ ਹੈ। ਪਹਿਲੇ ਸਤਿਗੁਰੂ ਜੀ ਦਾ ਇਹ ਉਚਾਰਨ ਜੀਵਨ ਦੀ ਆਰੰਭਿਕ ਸਚਾਈ ਹੈ। 'ਸਲੋਕ ਮਹਲਾ ੯' ਆਦਿ ਬਾਣੀ ਦਾ ਅੰਤਮ ਭਾਗ ਹੈ। ਇਨ੍ਹਾਂ ਸਲੋਕਾਂ ਦੀ ਸਮੁਚੀ ਸਿਖਿਆ, ਮਨੁਖੀ ਜੀਵਨ ਦੇ ਅੰਤ ਨੂੰ ਦਰਸਾਉਂਦੀ ਹੋਈ ਇਕ ਵੈਰਾਗ-ਮਈ ਅਵਸਥਾ ਹੈ। ਇਹ ਜੀਵਨ-ਮਾਰਗ ਦੇ ਦੋ ਸਿਰਿਆਂ ਦਾ ਪ੍ਰਤੀਕ ਹੈ। ਮੂਲ-ਮੰਤਰ "ਆਰੰਭ" ਹੈ, ਤੇ ਸਲੋਕ ਮ: ੯ "ਅੰਤ" ਹੈ। "ਆਦਿ ਤੋਂ, ਜੀਵਣ ਦੀਆਂ ਸਭ ਮੰਜ਼ਲਾਂ ਤੇ ਵਿਚਾਰ ਕਰਦਿਆਂ "ਅੰਤ" ਤੇ ਪੁਜਦੇ ਹਾਂ। ਅੰਤ ਸਦਾ ਵੈਰਾਗ-ਮਈ ਹੁੰਦਾ ਹੈ। ਕੇਵਲ ਸਲੋਕ ਹੀ ਨਹੀਂ, ਸਗੋਂ ਹੋਰ ਰਾਗਾਂ ਵਿਚ ਅੰਕਿਤ, ਭਾਵੇਂ ਸਤਿਗੁਰੂ ਜੀ ਦੀ ਬਾਣੀ ਦਾ ਮੂਲ-ਵਿਸ਼ਾ ਵੀ "ਵੈਰਾਗ" ਹੀ ਹੈ। ਇਹ "ਵੈਰਾਗ" ਜੀਵਨ ਦੀ ਉਪਰਾਮਤਾ ਨਹੀਂ ਸਿਖਾਉਂਦਾ, ਸਗੋਂ "ਉਦਾਰਤਾ" ਦੀ, ਇਕ ਵੰਨਗੀ ਹੈ। ਕੋਈ ਲੇਖਕ ਸਜਣ ਨੌਵੇਂ ਸਤਿਗੁਰੂ ਜੀ ਦੀ, ਬਾਣੀ ਨੂੰ ਤਿਆਗ-ਮਈ ਦਸ ਕੇ, ਸਤਿਗੁਰੂ ਜੀ ਦੇ ਅਖੌਤੀ ਨਾਂ "ਤਿਆਗ-ਮਲ" ਨਾਲ ਸਬੰਧ ਜੋੜਦੇ ਹਨ, ਪਰ "ਤਿਆਗ" ਗੁਰੂ ਘਰ ਦਾ ਵਿਸ਼ਾ ਨਹੀਂ। ਜਿਵੇਂ ਗੁਰੂ ਤੇਗ ਬਹਾਦਰ ਜੀ ਦਾ ਨਾਂ "ਤਿਆਗ ਮਲ" ਕਹਿਣਾ ਇਤਹਾਸਿਕ ਭੁਲ ਹੈ ਤਿਵੇਂ ਉਹਨਾਂ ਦੀ ਬਾਣੀ ਨੂੰ ਤਿਆਗ-ਮਈ ਕਹਿਣਾ ਇਕ ਹੋਰ ਵਧੇਰੀ ਭੁਲ ਹੈ। ਤਿਆਗ ਤਾਂ ਉਪਰਾਮਤਾ ਦੇ ਬੂਟੇ ਦਾ ਅੰਤਲਾ ਫਲ ਹੈ ਪਰ ਵੈਰਾਗ ਤਾਂ ਆਪਾ-ਅਰਪਣ ਲਈ ਇਕ

ਉਚੀ ਜੀਵਨ-ਜੁਗਤ ਹੈ ।

ਫਾਰਸੀ ਜਾਂ ਉਰਦੂ ਦੇ ਸਾਹਿਤਕਾਰਾਂ ਦਾ ਮਨ-ਇਛਕ ਵਿਸ਼ਾ,ਬੁਲਬੁਲ,ਸ਼ਮਾਂ ਤੇ ਸ਼ਰਾਬ ਹੈ । ਅੰਗਰੇਜ਼ੀ ਸਾਹਿਤ ਵਿਚ ਬਹੁਤੀ ਕਾਮਵਾਸ਼ਨਾ ਹੈ ਜਾਂ ਕੁਝ ਕੁਦਰਤ ਪਿਆਰ ਹੈ । ਹਿੰਦੀ-ਸਾਹਿਤ, ਬਿਰਹਾ ਅਤੇ ਭਗਤੀ ਹੈ, ਪਰ ਸਿਖ ਸਾਹਿਤ ਨਿਰੋਲ ਭਗਤੀ-ਸਮਲਿਤ ਸ਼ਕਤੀ ਹੈ । ਭਗਤੀ ਤੇ ਅਧਾਰਿਤ ਜੀਵਨ ਜੁਗਤ ਹੈ ਤੇ ਭਗਤੀ-ਨਿਰੂਪਣ ਕੁਦਰਤ ਪਿਆਰ ਹੈ । ਇਥੇ ਮਨੁਖੀ ਪਿਆਰ ਦਾ ਵਰਨਣ ਹੈ । ਪਰ ਵਿਦੇਸ਼ੀ ਸਾਹਿਤ ਵਾਂਗ ਵਿਸ਼ੇ ਨਿਰੋਲ ਸੁਹਜ ਵਿਸਥਾਰਿਤ ਨਹੀਂ । ਇਥੇ ਮਾਇਆ ਦਾ ਵਰਨਣ ਹੈ ਪਰ ਮਾਇਕ ਉਦਰੇਵਾਂ ਨਹੀਂ; ਜੀਵਨ ਚੇਸ਼ਟਾ ਹੈ ਪਰ ਵੈਰਾਗ ਨਹੀਂ । ਪ੍ਰੀਤਮ ਦੇ ਸੁਹਪਣ ਦਾ ਵਰਨਣ ਹੈ ਪਰ ਕਾਮਿਕ ਭਾਵਨਾ ਨਹੀਂ

> ਤੇਰੀ ਚਾਲ ਸੁਹਾਵਈ ਮਧੁਰਾੜੀ ਬਾਣੀ ॥
> ਕੁਹਕਨਿ ਕੋਕਿਲਾ ਤਰਲ ਜੁਆਣੀ ॥
> ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥
> ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪ ਸੰਧੂਰੀਏ ॥
> ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥
> ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥

ਵਡਹੰਸੁ ਮਹਲਾ ੧ ਛੰਤ (567)

ਗੁਰੂ ਅਰਜਨ ਦੇਵ ਜੀ ਆਪਣੇ ਦੈਵੀ-ਪ੍ਰੀਤਮ ਦੀ ਗਲਵਕੜੀ ਦਾ ਨਿਘ ਮਾਣਦਿਆਂ, ਗਲੇ ਵਿਚ ਪਾਏ ਫੁਲ ਦੀ ਹੋਂਦ ਨੂੰ ਵੀ ਪ੍ਰੀਤਮ ਤੋਂ ਦੂਰੀ ਮਹਿਸੂਸ ਕਰਦੇ ਹਨ :—

> ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ
> ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਿਰਾ ਹਾਰ (1095)

(ਮਾਰੂ ਵਾਰ ਮ: 5 ਡਖਣੇ)

ਪਰ ਪ੍ਰੀਤਮ ਦੇ ਮਿਲਾਪ ਲਈ ਸੁਹਜ-ਭਾਵੀ ਗੁਣਾਂ ਦੀ ਭਰਪੂਰਤਾ ਲਈ ਜੀਵ-ਆਤਮਾ ਨੂੰ ਪ੍ਰੇਰਦੇ ਹਨ ਅਤੇ ਅਗੰਮੀ ਮਿਤਰਤਾ ਨਾਲ ਸਰਸ਼ਾਰ ਹੋ ਕੇ ਅੰਤਰ ਅਨੰਦ ਮਾਣਦੇ ਹਨ ।

ਗੁਰੂ ਤੇਗ ਬਹਾਦਰ ਜੀ, ਮਾਇਆ ਨੂੰ ਜਾਂ ਮਨੁਖੀ ਆਤਮਾ ਨੂੰ ਤਿਰਸਕਾਰਦੇ ਨਹੀਂ, ਸਗੋਂ ਉਸ ਤੋਂ ਨਿਰਲੇਪਤਾ ਦਾ ਰਾਹ ਦਸਦੇ ਹਨ । ਨਿਰਲੇਪਤਾ ਦੀ ਸੁੰਦਰ ਵੰਨਗੀ ਨੂੰ ਦੋ ਅਖਰੀ ਬਿਆਨ ਰਾਹੀਂ, ਢੇਰ ਸਾਰਾ ਵਿਸਥਾਰ ਦਸ ਦਿਤਾ ਹੈ :—

> ਮਾਈ ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ
> ਗੋਬਿੰਦ ਭਜਨ ਬਿਨੁ ਹੜ ਦਾ ਜਲੁ ॥ ਟੋਡੀ ਮ: ੫ (717)

ਉਪਰੋਕਤ ਤੁਕਾਂ ਵਿਚ ਮਾਇਕ ਪ੍ਰਾਪਤੀ ਅਤੇ ਮਾਇਕ ਤਿਆਗ, ਦੋਹਾਂ ਹਾਲਤਾਂ

ਵਿਚ ਸੰਤੋਖ ਹੈ। ਇਹੀ ਸੰਤੋਖ ਗੁਰੂ ਤੇਗ ਬਹਾਦਰ ਜੀ ਦੀ ਸਾਹਿਤਕ ਬਾਣੀ ਦਾ ਸਰਬ ਸਰੇਸ਼ਟ ਅੰਗ ਹੈ।

ਮਨੂੰ ਜੀ ਨੇ ਤਿਆਗ ਦਾ ਜੋ ਵਿਸਥਾਰ ਦਿਤਾ ਹੈ, "ਕਿ ਨਾ ਮਾਂ, ਨਾ ਪਿਉ, ਨਾ ਪੁਤਰ, ਨਾ ਇਸਤਰੀ, ਇਹ ਸਚਾ ਤਿਆਗ ਹੈ।" ਪਰ ਸਤਿਗੁਰੂ ਜੀ ਦਾ ਫੁਰਮਾਣ ਹੈ :—

ਸਾਧੋ ਮਨ ਕਾ ਮਾਨੁ ਤਿਆਗਉ
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾਂ ਤੇ ਅਹਿਨਿਸ ਭਾਗਉ

ਗਉੜੀ ਮਹਲਾ ੯ (219)

ਸਤਿਗੁਰੂ ਜੀ ਨੇ ਵੈਰਾਗ ਦਾ ਸਿਧਾਂਤਿਕ ਰੂਪ ਇਹ ਨਹੀਂ ਮੰਨਿਆ, ਕਿ ਸੰਸਾਰਿਕ, ਵਿਹਾਰਿਕ ਜਾਂ ਸਮਾਜਿਕ ਜੀਵਨ ਤੋਂ ਉਪਰਾਮਤਾ ਧਾਰਿਨ ਕੀਤਿਆਂ ਪ੍ਰਭੂ ਪ੍ਰਾਪਤੀ ਹੁੰਦੀ ਹੈ, ਸਗੋਂ ਗੁਰੂ ਅਰਜਨ ਦੇਵ ਜੀ ਦੀ ਭਗਤੀ ਤੇ ਪਿਤਾ ਗੁਰੂ ਹਰਿ ਗੋਬਿੰਦ ਜੀ ਦੀ ਸ਼ਕਤੀ ਦਾ ਸੰਚਾਰ ਕੀਤਿਆਂ ਪੂਰਨ ਗੁਰ ਸਿਖ਼ ਵਾਂਗ ਮੂੰਹ ਤੋਂ ਸੁਖਮਨੀ ਦਾ ਉਚਾਰਣ ਹੋਵੇ ਅਤੇ ਹੱਥ ਵਿਚ ਭਗਉਤੀ ਦਾ ਫ਼ਰਾਟਾ ਚਲੇ। ਨਿਆਸਿਰਿਆਂ ਦੀ ਬਾਂਹ ਪਕੜ ਕੇ ਫਿਰ ਪਿਠ ਨਾਂਹ ਮੋੜੀ ਜਾਵੇ ਅਤੇ "ਭੈ ਕਾਹੂ ਕਉ ਦੇਤ ਨਹਿ ਨਾ ਭੈ ਮਾਨਤ ਆਨਿ" ਤੇ ਪਹਿਰਾ ਦਿਤਾ ਜਾਵੇ। ਕੀ ਇਹ ਪਰੰਪਰਾ ਤਿਆਗ-ਬਿਰਤੀ ਤੋਂ ਢੇਰ ਵਖਰੀ ਅਤੇ ਉਚੀ ਨਹੀਂ ? ਦੁਨੀਆਂ ਦੀਆਂ ਨਜ਼ਰਾਂ ਵਿਚ ਸਾਹਿਤਕਾਰ ਪੁਰਖ, ਨਾਹ ਬਲਵਾਨ ਹੁੰਦੇ ਹਨ ਤੇ ਨਾ ਬਲੀਦਾਨ ਦੇ ਸਕਦੇ ਹਨ ਅਤੇ ਬਲਵਾਨ ਪੁਰਸ਼ ਆਮ ਕਰਕੇ ਸਾਹਿਤ ਤੋਂ ਕੋਰੇ ਹੁੰਦੇ ਹਨ ਪਰ ਸਤਿਗੁਰੂ ਤੇਗ ਬਹਾਦਰ ਜੀ ਨੇ ਦੋਹਾਂ ਸਿਧਾਂਤਾ ਦਾ ਸੁਮੇਲ ਅਪਨਾਇਆ।

ਵੈਰਾਗ ਡੀਬਰ ਅਰ ਬਾਜ ਧਰ ਕਰੇ ਸਿਕਾਰ ਬਿਹਾਰ ਅਵਿਧਿਆ।

(ਮਹਿਮਾ ਪ੍ਰਕਾਸ਼ ਪੰਨਾ 655)

ਸਤਿਗੁਰੂ ਜੀ ਨੇ ਹੋਰ ਦਸਿਆ ਕਿ "ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅੰਹਿਕਾਰ, ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ" ॥ (ਸਲੋਕ 22)

ਹਿੰਦੂ ਸਿਧਾਂਤ, ਵੈਰਾਗ ਨੂੰ ਤਿਆਗ ਮੰਨਦਾ ਹੈ ਅਤੇ ਤਿਆਗ ਤੋਂ ਸਨਿਆਸ ਦੀ ਉਤਪਤੀ ਹੁੰਦੀ ਹੈ ਜਿਵੇਂ ਰਾਜਾ ਭਰਥਰੀ ਇਸ ਦੇ ਧਾਰਨੀ ਬਣੇ ਪਰ ਸਤਿਗੁਰੂ ਜੀ ਗ੍ਰਿਹਸਤ ਮਾਰਗ ਨਾਲ ਸਬੰਧ ਰਖਦੇ ਹੋਏ, ਜੋ ਵੈਰਾਗ ਉਲੀਕਦੇ ਹਨ ਉਹ ਵਖਰਾ ਹੈ ਜਿਵੇਂ :—

ਕਾਹੇ ਰੇ ਬਨ ਖੋਜਨ ਜਾਈ, ਸਰਬ ਨਿਵਾਸੀ ਸਦਾ ਅਲੇਪਾ
ਤੋਹੀ ਸੰਗਿ ਸਮਾਈ ॥੧॥ਰਹਾਉ॥

ਗੁਰੂ ਜੀ ਦਾ ਤਿਆਗ ਬਾਹਰਮੁਖੀ ਵਸਤਾਂ ਤੇ ਅਧਾਰਿਤ ਨਹੀਂ, ਉਹ ਮਾਇਆ ਵਿਚ ਗੁਜ਼ਰਾਨ ਕਰਦਿਆਂ, ਮਾਇਆ ਤੋਂ ਨਿਰਲੇਪ ਰਹਿਣਾਂ ਸਿਖਾਉਂਦੇ ਹਨ :—

"ਪੁਹਪ ਮਧਿ ਜਿਉ ਬਾਸੁ ਬਸਤੁ ਹੈ
ਮੁਕਰ ਮਾਹਿ ਜੈਸੇ ਛਾਈ ॥ ਤੈਸੇ ਹੀ ਹਰਿ ਬਸੇ ਨਿਰੰਤਰ
ਘਟ ਹੀ ਖੋਜਹੁ ਭਾਈ। ਧਨਾਸਰੀ ਮ: ੯ (684)

ਮਾਇਕ-ਰੁਚੀਆਂ ਅਸਲੋਂ, ਮਨੁਖ ਦੀ ਸਵਾਰਥੀ-ਦਿਸ਼ਾ ਦੀਆਂ ਪ੍ਰਤੀਕ ਹਨ ਪਰ ਸਤਿਗੁਰ ਜੀ ਦਾ ਕਥਨ ਹੈ :—

'ਮੁਕਤਿ ਪੰਥੁ ਜਾਨਿਓ ਤੈ ਨਾਹਨਿ
ਧਨ ਜੋਰਨ ਕਉ ਧਾਇਆ
ਅੰਤਿ ਸੰਗ ਕਾਹੂ ਨਹੀ ਦੀਨਾ
ਬਿਰਥਾ ਆਪੁ ਬੰਧਾਇਆ ॥ ਸੋਰਠ ਮਹਲਾ ੯ (632)

ਗੁਰੂ ਤੇਗ ਬਹਾਦਰ ਜੀ ਨੂੰ ਸਾਹਿਤਕ ਲਗਨ, ਆਪਣੇ ਪੂਜ ਦਾਦਾ ਜੀ ਸਾਹਿਬ ਗੁਰੂ ਅਰਜਨ ਦੇਵ ਜੀ ਤੋਂ ਵਿਰਾਸਤ ਵਿਚ ਮਿਲੀ।

(ਗ)

# ਧਰਤੀ ਉਪਰ ਪਾਪ ਬਿਥਾਰਾ

ਹਰ ਹਨੇਰੇ ਦੀ ਬੁਕਲ ਚੋਂ ਇਕ ਚਾਨਣ ਜਨਮ ਲੈਂਦਾ ਹੈ, ਤੇ ਹਰ ਅਤਿਆਚਾਰ ਦੀ ਹਨੇਰ-ਗਰਦੀ ਚੋਂ ਇਕ ਅਵਤਾਰ ਦਾ ਪ੍ਰਕਾਸ਼ ਹੁੰਦਾ ਹੈ। ਕੁਦਰਤ ਦਾ ਇਹ ਅਟੱਲ ਨੇਮ ਪਾਲਣ ਲਈ ਸੰਮਤ 1678 ਵਿਸਾਖ ਵਦੀ 5 ਨੂੰ ਸਾਹਿਬ ਗੁਰੂ ਤੇਗ ਬਹਾਦਰ ਜੀ ਨੇ ਅਵਤਾਰ ਧਾਰਿਆ, ਜਦੋਂ ਕਿ ਹਿੰਦੂ-ਵਿਰੋਧੀ ਕਟੜ-ਨੀਤੀ ਦਾ ਮਾਲਕ, ਔਰੰਗਜ਼ੇਬ ਵੀ ਸਤਿਗੁਰੂ ਜੀ ਤੋਂ 3 ਸਾਲ ਪਹਿਲਾਂ ਇਕ ਅਤਿਆਚਾਰੀ ਰੂਪ ਧਾਰਕੇ ਸੰਮਤ 1675 ਨੂੰ ਇਸ ਧਰਤੀ ਤੇ ਵਿਚਰ ਚੁਕਾ ਸੀ। ਕੁਦਰਤ ਇਸ ਭੇਦ ਨੂੰ ਜਾਣਦੀ ਸੀ, ਕਿ ਜੋ ਅਤਿਆਚਾਰ ਇਸ ਮੁਗਲ ਸਮਰਾਟ ਦੇ ਮਥੇ ਦਾ ਕਲੰਕ ਬਣਨੇ ਸਨ, ਉਨ੍ਹਾਂ ਨੂੰ ਠਲ੍ਹ ਪਾਉਣ ਵਾਲਾ ਸੂਰਮਾ ਮੁਢ ਤੋਂ ਹੀ ਉਸ ਦੀਆਂ ਨੀਤੀਆਂ ਦਾ ਜਾਣੂ ਹੁੰਦਾ ਰਹੇ। ਜਿਥੇ ਔਰੰਗਜ਼ੇਬ ਨੇ ਆਪਣੀ ਸਿਖਿਆ ਦਾ ਆਧਾਰ ਕੇਵਲ ਦੰਭ ਨੂੰ ਬਣਾਇਆ, ਉਥੇ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਸਹਿਣ-ਸ਼ਕਤੀ ਦਾ ਸੰਚਾਰ ਸ਼ੁਰੂ ਕਰ ਦਿਤਾ, ਕਿ ਆਉਣ ਵਾਲੇ ਸਮੇਂ, ਇਹ ਸੋਧਿਆ ਹੋਇਆ ਤਨ ਅਤੇ ਮਨ, ਸੁਖੈਨ ਹੀ ਕੌਮ ਨੂੰ ਅਰਪਣ ਕੀਤਾ ਜਾ ਸਕੇ।

ਅਗੇ ਚਲ ਕੇ ਜਦੋਂ ਮੁਗਲ ਰਾਜ ਆਪਣੇ ਜੋਬਨ ਤੇ ਪੁਜਾ ਤਾਂ ਇਸ ਰਾਜ ਦੀ ਅਤਿਆਚਾਰੀ-ਨੀਤੀ ਵੀ ਆਪਣੇ ਪੂਰੇ ਜੋਬਨ ਤੇ ਪੁਜ ਚੁਕੀ ਸੀ। ਔਰੰਗਜ਼ੇਬ ਨੇ ਆਪਣੇ ਪਿਤਾ ਸ਼ਾਹ ਜਹਾਨ ਨੂੰ ਕਾਲ ਕੋਠੜੀ ਵਿਚ ਡਕ ਦਿਤਾ। ਕਹਿੰਦੇ ਹਨ ਕਿ ਪਾਣੀ ਤੋਂ ਆਤੁਰ ਹੋਇਆ ਪਿਤਾ ਆਪਣੇ ਨਿਰਦਈ ਪੁਤਰ ਨੂੰ ਲਿਖਦਾ ਹੈ।

"ਆਫਰੀਂ ਬਾਦ ਹਿੰਦੂਆਂ ਹਰ ਬਾਬ,
ਮੁਰਦਾ ਰਾ ਮੇ ਦਿਹੰਦ ਕਾਇਮ ਆਬ।

ਐ ਪਿਸਰ ਤੂੰ ਅਜਬ ਮੁਸਲਮਾਨੀ।
ਪਿਦਰ ਜ਼ਿੰਦਾ. ਆਬ ਨਾ ਰਸਾਨੀ।

"ਕਿ ਸਾਬਾਸ਼ ਹੈ ਹਿੰਦੂਆਂ ਨੂੰ, ਜੋ ਆਪਣੇ ਮੋਏ-ਪਿਤਰਾਂ ਵਲ ਵੀ ਪਾਣੀ ਘਲਦੇ ਹਨ, ਪਰ ਲਾਹਨਤ ਹੈ, ਪੁਤਰ, ਤੇਰੀ ਮੁਸਲਮਾਨੀ ਨੂੰ, ਕਿ ਜਿਊਂਦੇ ਪਿਤਾ ਨੂੰ ਪਾਣੀ ਤੋਂ ਤਰਸਾ ਰਿਹਾ ਹੈਂ।"

ਔਰੰਗਜ਼ੇਬ ਨੇ ਰਾਜ ਦੇ ਲੋਭ ਵਸ ਹੋਕੇ ਆਪਣੇ ਸਕੇ ਭਰਾਵਾਂ ਨੂੰ ਆਪਣੇ ਰਾਹ ਦਾ ਰੋੜਾ ਜਾਣ ਕੇ, ਕਤਲ ਕਰਵਾ ਦਿਤਾ। ਆਪਣਿਆਂ ਤੋਂ ਨਿਜਿਠ ਕੇ, ਉਸ ਨੇ ਰਈਅਤ ਵਲ ਝਾਕਿਆ। ਹਿੰਦੂ ਉਚੇਚੇ ਤੌਰ ਤੇ ਉਸਦੇ ਮਜ਼ਬੀ-ਤਅੱਸਬ ਦੇ ਪਾਤਰ ਬਣੇ। ਸ਼ੀਆ ਮੁਸਲ-ਮਾਨ ਵੀ, ਸੁੱਨਤ ਦੀ ਚੱਕੀ ਵਿਚ ਪਿਸਣ ਲਗੇ। ਇਕ ਮੁਸਲਮਾਨ ਸਾਹਿਤਕਾਰ, ਸਈਯਦ ਮੁਹੰਮਦ ਲਤੀਫ ਆਪਣੀ ਕਿਤਾਬ, "ਹਿਸਟਰੀ ਆਫ਼ ਦੀ ਪੰਜਾਬ" ਵਿਚ ਆਪਣੇ ਵਿਚਾਰ ਇਉਂ ਲਿਖਦਾ ਹੈ। "ਆਪਣੇ ਨਜ਼ਰੀਏ ਅਨੁਸਾਰ ਹੁਣ ਤੋਂ ਹਿੰਦੁਸਤਾਨ, ਇਕ ਹੀ ਧਰਮ ਦਾ ਅਨੁਯਾਈ ਹੋਵੇਗਾ। ਬੁਤ-ਪੂਜਾਂ ਦੀ ਥਾਂ ਬੁਤ-ਸ਼ਿਕਨ ਨਜ਼ਰੀ ਆਉਣਗੇ। ਨਵਾਬ ਅਤੇ ਸੂਬੇ ਇਸ ਮਤ ਦੀ ਪੂਰਤੀ ਲਈ ਹਰ ਤਰ੍ਹਾਂ ਅਧਿਕਾਰੀ ਹੋਣਗੇ, ਅਤੇ ਸ਼ਾਹੀ ਹੁਕਮ ਅਨੁਸਾਰ ਹਿੰਦੂ ਵਿਦਿਆ-ਪੀਠ ਬੰਦ ਕਰਵਾ ਦਿਤੇ। ਗਊ ਅਤੇ ਬ੍ਰਾਹਮਣ ਨਾਲ ਵੈਰ ਅਰੰਭ ਹੋ ਗਿਆ'।

ਮਹਾਂਕੋਸ਼ ਦੇ ਵਿਦਵਾਨ ਕਰਤਾ ਭਾਈ ਸਾਹਿਬ ਕਾਹਨ ਸਿੰਘ ਜੀ ਆਪਣੇ ਵਿਚਾਰ ਇਸ ਤਰ੍ਹਾਂ ਲਿਖਦੇ ਹਨ "ਔਰੰਗਜ਼ੇਬੀ-ਜਨੂਨ ਹੇਠਾਂ ਹਿੰਦੂਆਂ ਦੇ ਮੇਲੇ, ਮੰਦਰਾਂ ਦੇ ਉਤਸਵ, ਕਾਸ਼ੀ ਦੇ ਵੈਦਿਕ ਸਕੂਲ, ਹੁਕਮਨ ਬੰਦ ਹੋ ਗਏ, ਸਗੋਂ ਮਥਰਾ, ਬਨਾਰਸ ਆਦਿ ਥਾਵਾਂ ਦੇ ਪ੍ਰਸਿਧ ਦੇਵ-ਸਥਾਨ ਢਾਹ ਕੇ ਮਸੀਤਾਂ ਚਿਣਵਾਂ ਦਿਤੀਆਂ। ਅਕਬਰ ਦੇ ਸਮੇਂ ਤੋਂ ਹਟਾਇਆ ਹੋਇਆ "ਜਜ਼ੀਆਂ" ਫਿਰ ਹਿੰਦੂਆਂ ਤੇ ਲਾਗੂ ਹੋ ਗਿਆ।" ਮਹਾਂ ਕੋਸ਼ ਪੰਨਾ 83"

ਭਾਈ ਗੁਰਦਾਸ ਜੀ ਦੇ ਅਖਰਾਂ ਵਿਚ ਉਸ ਸਮੇਂ ਦਾ ਪ੍ਰਤਖ ਚਿਤਰ ਇਉਂ ਹੈ।

"ਬਹੁ ਵਾਟੀ ਜਗ ਚਲੀਆਂ ਜਬ ਹੀ ਭਏ ਮੁਹੰਮਦ ਯਾਰਾ।
ਕੌਮ ਬਹੱਤਰ ਸੰਗ ਕਰ ਬਹੁ ਬਿਧਿ ਵੈਰ ਵਿਰੋਧ ਪਸਾਰਾ।
ਰੋਜੇ ਈਦ ਨਮਾਜ ਕਰ ਕਰਮੀ ਬੰਦ ਕੀਆ ਸੰਸਾਰਾ।
ਪੀਰ ਪਕੰਬਰ ਔਲੀਏ ਗਉਸ ਕੁਤਬ ਬਹੁ ਭੇਖ ਸਵਾਰਾ।
ਠਾਕੁਰ ਦੁਆਰੇ ਢਾਹਿ ਕੇ ਤਿਹ ਠਉੜੀ ਮਸੀਤ ਉਸਾਰਾ।
ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ।
ਕਾਫਰ ਮੁਲਹਦ ਇਰਮਨੀ ਰੂਮੀ ਜੰਗੀ ਦੁਸ਼ਮਨ ਦਾਰਾ।
ਪਾਪੇ ਦਾ ਵਰਤਿਆ ਵਰਤਾਰਾ"।

ਤਾਂ ਇਸ ਪਾਪ ਦੇ ਵਰਤਾਰੇ ਅਤੇ ਜ਼ੁਲਮਾਂ ਨੂੰ ਮੇਟਣ ਵਾਲਾ, ਸਹਿਨਸ਼ਕਤੀ ਦਾ ਪੁੰਜ, ਸਾਹਿਬ

ਗੁਰੂ ਤੇਗ ਬਹਾਦਰ ਵੀ ਔਰੰਗਜ਼ੇਬ ਤੋਂ 3 ਸਾਲ ਪਿਛੋਂ ਹੀ ਅਵਤਾਰ ਧਾਰ ਚੁਕਾ ਸੀ । ਜਦੋਂ ਔਰੰਗਜ਼ੇਬ ਦੀ ਤਾਜਪੋਸ਼ੀ ਸੰਮਤ 1715 ਨੂੰ ਹੋਈ ਤਾਂ ਇਸ ਦੇ 7 ਵਰੇ ਪਿਛੋਂ, ਗੁਰੂ ਤੇਗ ਬਹਾਦਰ ਜੀ ਵੀ ਗੁਰਗੱਦੀ ਦੇ ਮਾਲਕ ਬਣ ਚੁਕੇ ਸਨ । ਤਾਜਪੋਸ਼ੀ ਸਮੇਂ ਤੋਂ ਹੀ ਔਰੰਗਜ਼ੇਬ ਭਾਵੇਂ ਅਤਿਆਚਾਰਾਂ ਤੋਂ ਮੁਕਤ ਤਾਂ ਨਹੀਂ ਸੀ, ਪਰ ਰਾਜਾ ਜੈ ਸਿੰਘ ਅਤੇ ਰਾਜਾ ਜਸਵੰਤ ਸਿੰਘ ਦੇ ਜਿਊਂਦੇ ਜੀਅ, ਨਾ ਤਾਂ ਜੱਜ਼ੀਆ ਲਗਾ ਸਕਿਆ, ਤੇ ਨਾ ਮੰਦਰਾਂ ਦੀ ਥਾਂ ਮਸੀਤਾਂ ਉਸਰ ਸਕੀਆਂ । ਉਸ ਤੋਂ ਬਾਦ ਸੰਮਤ 1722 ਤੋਂ ਅਕਹਿ ਅਤਿਆਚਾਰ ਆਰੰਭ ਹੋ ਗਏ । ਜਦੋਂ ਰਾਜਾ ਰਾਮ ਸਿੰਘ ਦੀ ਉਚੇਚੀ ਨਿਗਰਾਨੀ ਵਿਚੋਂ ਸ਼ਿਵਾਜੀ ਭਜ ਨਿਕਲਿਆ ਤਾਂ ਸਾਰੇ ਹਿੰਦੂ ਇਸ ਰਾਜ ਵਿਚ ਸ਼ਕ ਦੇ ਪਾਤਰ ਅਤੇ ਅਜ਼ਾਬਾਂ ਦੇ ਅਧਿਕਾਰੀ ਬਣ ਗਏ । ਇਹ ਸਮਾਂ ਸੀ 1721 ਦਾ ਅਤੇ ਇਹੋ ਸਮਾਂ ਗੁਰੂ ਤੇਗ ਬਹਾਦਰ ਜੀ ਦੀ ਗਦੀ ਸੰਭਾਲਣ ਦਾ ਸੀ। ਇਉਂ ਜਾਪਦਾ ਹੈ ਕਿ ਕੁਦਰਤ ਨੇ ਕਾਤਲ ਅਤੇ ਮਕਤੂਲ ਦਾ ਸਬੰਧ ਇਤਨੀ ਭੀੜੀ-ਸਥਿਤੀ ਵਿਚ ਜੋੜਿਆ ਕਿ ਆਉਂਦੇ ਭਵਿਸ਼ ਵਿਚ ਕੁਦਰਤ ਆਪ ਵੀ ਇਸ ਸਬੰਧ ਨੂੰ ਨਖੇੜਨ ਤੋਂ ਅਸਮਰਥ ਰਹੀ ।

"ਕੀ ਮੇਰੇ ਕਤਲ ਕੇ ਬਾਦ ਉਸ ਨੇ ਜਫ਼ਾ ਸੇ ਤੋਬਾ,
ਹਾਏ ! ਉਸ ਜ਼ੂਦ—ਪਸ਼ੇਮਾਂ ਕਾ ਪਸ਼ੇਮਾਂ ਹੋਨਾ ।



ਸਾਹਿਬ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਪਵਿਤਰ ਹਥ-ਲਿਖਤੀ ਸਰੂਪ ਦੇ ਦਰਸ਼ਨ
ਹਵਾਲਾ : ਬੀੜ ਸ੍ਰੀ ਅਨੰਦ ਪੁਰੀ
(ਮਾਰਕੋ ਸੰਗ੍ਰਹਿ ਤੋਂ ਪ੍ਰਾਪਤ)

ਮੂਲ ਤਥ : ''ਭਾਖਿਓ ਆਪ ਅਕਾਲ ਨੇ ਲਿਖਿਓ ਹੈ ਗੋਬਿੰਦ ।''
''ਅਕਾਲ ਜੀ ਸਹਾਇ ਜੀ''

# 'ਬਲ ਹੋਆ ਬੰਧਨ ਛੁਟੇ'

ਸਤਿਗੁਰੂ ਤੇਗ ਬਹਾਦਰ ਜੀ ਦੇ ਗੁਣਾਂ ਬਾਬਤ ਨਿਰਪਖ ਵਰਣਨ ਕਰਨ ਲਗਿਆਂ, ਇਹ ਮੰਨਣਾ ਪੈਂਦਾ ਹੈ ਕਿ ਸਤਿਗੁਰੂ ਜੀ ਸੁੰਦਰ-ਸਰੂਪ, ਸਜੀਲੇ-ਜੁਆਨ ਸਨ। ਨਿਰਭੈ-ਜੋਧੇ ਸਨ। ਸੁਲਾਹ-ਕੁਲ ਨੀਤੀਵਾਨ ਅਤੇ ਉਦਾਰਚਿਤ ਪ੍ਰਬੰਧਕ ਸਨ। ਗਹਿਰ-ਗੰਭੀਰ, ਪਰਉ-ਪਕਾਰੀ, ਦਰਿੜ੍ਹ ਵਿਸ਼ਵਾਸੀ, ਧੀਰਜਵਾਨ, ਅਤੇ ਸਿਦਕਵਾਨ ਸੰਤੋਖੀ-ਸਾਹਿਤਕਾਰ ਸਨ। ਉਨ੍ਹਾਂ ਦੇ ਗੁਣਾਂ ਦੀ ਪੁਸ਼ਟੀ ਇਤਿਹਾਸਕਾਰਾਂ ਨੇ ਮਿਲਵੀਂ ਜ਼ਬਾਨ ਨਾਲ ਕੀਤੀ ਹੈ। ਇਨ੍ਹਾਂ ਅਣਗਿਣਤ ਖੂਬੀਆਂ ਵਿਚੋਂ, ਉਨ੍ਹਾਂ ਦਾ ਨਿਰਭੈਤਾ ਦਾ ਗੁਣ ਸਿਰ-ਕਢਵਾਂ ਸੀ। ਸਤਿਗੁਰੂ ਜੀ ਆਪਣੇ ਜੀਵਣ-ਤੱਤ ਨੂੰ ਆਪਣੀ ਬਾਣੀ ਵਿਚ ਸਪੱਸ਼ਟ ਵਰਣਨ ਕਰਦੇ ਹਨ :

"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ" (1427)

ਪਰ ਇਤਿਹਾਸਕ ਭੁਲ ਕਾਰਨ, ਜਾਂ ਬਾਲ ਗੋਬਿੰਦ ਦੀ ਉਸਤਤ ਵਜੋਂ, ਇਹ ਪ੍ਰਸੰਗ ਪ੍ਰਚਲਤ ਹੋ ਗਿਆ, ਕਿ ਜਦੋਂ ਔਰੰਗਜ਼ੇਬ ਨੇ, ਸਤਿਗੁਰੂ ਸਾਹਮਣੇ ਇਹ ਚੁਣੌਤੀ ਰਖੀ, ਕਿ ਹਿੰਦੂ-ਨੀਤੀ ਦਾ ਪਖ ਪੂਰਨ ਬਦਲੇ,ਤੁਹਾਨੂੰ ਅਣਆਈ ਮੌਤ ਨਾਲ ਬਗ਼ਲ-ਗੀਰ ਹੋਣਾ ਪਵੇਗਾ। ਤਾਂ ਸਤਿਗੁਰੂ ਜੀ ਨੇ ਉਤਰ ਲਈ ਕੁਝ ਦਿਨਾਂ ਦੀ ਮੁਹਲਤ ਮੰਗੀ, ਅਤੇ ਇਕ ਸਲੋਕ ਲਿਖ ਕੇ ਆਪਣੇ ਸਪੁਤਰ ਨੂੰ ਅਨੰਦਪੁਰ ਸਾਹਿਬ, ਆਪਣੇ ਕਿਸੇ ਸਿਖ ਰਾਹੀਂ ਘਲਿਆ। ਉਹ ਸਲੋਕ ਇਹ ਸੀ :

"ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥" 53 ॥

ਕਈ ਇਤਿਹਾਸਕਾਰਾਂ ਦਾ ਇਹ ਵੀ ਵਿਚਾਰ ਹੈ, ਕਿ ਉਪਰੋਕਤ ਸਲੋਕ ਦੇ ਨਾਲ ਇਕ ਹੋਰ ਸਲੋਕ ਵੀ ਅਨੰਦਪੁਰ ਸਾਹਿਬ ਲਿਖ ਭੇਜਿਆ ਸੀ :—

"ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹੋ ਸਾਥਿ ॥
ਕਹੁ ਨਾਨਕ ਇਹ ਬਿਪਤਿ ਮੈਂਹਿ ਟੇਕ ਏਕ ਰਘੁਨਾਥ ॥" 55 ॥

ਤਾਂ ਇਹ ਸਲੋਕ ਪੜ੍ਹਕੇ ਨੌ ਸਾਲਾਂ ਦੇ ਹੋਣਹਾਰ ਗੋਬਿੰਦ ਜੀ ਨੇ ਆਪਣੇ ਪਿਤਾ ਜੀ ਨੂੰ ਧੀਰਜ ਦੇਣ ਲਈ ਇਕ ਸਲੋਕ, ਉਤਰ ਵਜੋਂ ਲਿਖ ਘਲਿਆ। ਉਹ ਇਉਂ ਸੀ :

"ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮਹਿ ਤੁਮਹੀ ਹੋਤ ਸਹਾਇ ॥ 54 ॥

ਤਾਂ ਇਹ ਉਤਰ ਮਿਲਣ ਤੇ ਸਤਿਗੁਰੂ ਤੇਗ ਬਹਾਦਰ ਜੀ ਨੂੰ ਬੜਾ ਹੌਸਲਾ ਹੋਇਆ, ਅਤੇ ਉਨ੍ਹਾਂ ਨੇ ਗੋਬਿੰਦ ਜੀ ਦੀ ਦ੍ਰਿੜਤਾ ਅਤੇ ਹੌਸਲੇ ਨੂੰ ਸਲਾਹਿਆ। ਅਤੇ ਸੰਗਤਾਂ ਨੂੰ ਉਪਦੇਸ਼ ਦੇਣ ਲਈ ਨਿਮਨ ਲਿਖਤ ਸਲੋਕ ਉਚਾਰਨ ਕੀਤਾ।

"ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮਹਿ ਕਿਨ ਜਪਿਓ ਗੁਰਮੰਤੁ ॥" 56 ॥

ਲਿਖਤ-ਇਤਿਹਾਸ ਅਨੁਸਾਰ, ਜਿਸ ਦਾ ਸਪੱਸ਼ਟ ਭਾਵ ਸੀ, ਕਿ ਮੇਰੇ ਬਾਦ "ਗੁਰ ਗੋਬਿੰਦ" ਹੀ ਪੰਥ ਦੀ ਸਥਿਤੀ ਦੇ ਚੰਗੇ ਨਿਗਾਹਬਾਨ ਸਾਬਤ ਹੋ ਸਕਣਗੇ। ਆਖਦੇ ਹਨ ਕਿ ਜੇ ਸ਼ੇਰ ਨੂੰ ਮਾਰ ਸਕਣ ਦੀ ਸਮਰਥਾ ਨਾ ਹੋਵੇ, ਤਾਂ ਸ਼ੇਰ ਨੂੰ "ਗਿਦੜ" ਆਖ ਕੇ ਬੁਲਾਣਾ ਸ਼ੁਰੂ ਕਰ ਦਿਓ, ਤਾਂ ਸ਼ੇਰ ਦੀ ਪ੍ਰਤਿਭਾ ਆਪੇ ਮੁਕ ਜਾਏਗੀ। ਜਿਸ ਦੀ ਪ੍ਰਤਿਭਾ ਮੁਕ ਗਈ, ਉਸ ਦੇ ਸਮੂਹ ਗੁਣਾਂ ਦਾ ਭੋਗ ਪੈ ਗਿਆ ਸਮਝੋ। ਸੋ ਕਿਸੇ ਚਤੁਰ ਨੀਤੀਵਾਨ ਨੇ ਗੋਬਿੰਦ ਜੀ ਦੀ ਉਚਤਾ ਅਤੇ ਦਲੇਰੀ ਦੇ ਪਰਦੇ ਹੇਠਾਂ ਗੁਰੂ ਤੇਗ ਬਹਾਦਰ ਜੀ ਨੂੰ ਬੁਜ਼ਦਿਲ ਅਤੇ ਡਰੂ ਦਰਸਾਣ ਦਾ ਉਪਰਾਲਾ ਕੀਤਾ। ਉਪਰੋਕਤ ਪ੍ਰਸੰਗ ਦੇ ਸਾਰੰਸ਼ ਨੂੰ ਵਿਚਾਰਿਆਂ ਇਉਂ ਜਾਪਦਾ ਹੈ, ਕਿ ਸਤਿਗੁਰੂ ਜੀ ਦੀ "ਦੀਨਨ ਕੀ ਪ੍ਰਿਤਪਾਰ ਕਰੈ" ਵਾਲੀ ਦ੍ਰਿੜ੍ਹਤਾ, ਜਰਵਾਣਿਆਂ ਦੇ ਅਤਿਆਚਾਰਾਂ ਸਾਹਵੇਂ ਡੋਲ ਗਈ ਅਤੇ ਦਸਮੇਸ਼ ਜੀ ਦੇ ਧਰਵਾਸ ਦੇਣ ਤੇ ਭੈਭੀਤ ਸੋਚਣੀ ਨੂੰ ਬਲ ਮਿਲਿਆ। ਜੇ ਫਰਜ਼ ਕਰ ਲਈਏ, ਕਿ ਦਸਮੇਸ਼ ਜੀ ਉਪਰੋਕਤ ਉਤਰ ਨਾਲੋਂ ਵਖਰੀ ਕੋਈ ਸਲਾਹ ਦੇਂਦੇ ਤਾਂ ਸਾਹਿਬਾਂ ਦੇ ਸ਼ਰਧਾਲੂ ਅਜ ਦੁਨੀਆਂ ਨੂੰ ਕੀ ਮੂੰਹ ਦਸਦੇ, ਜਾਂ ਕਿਸ ਇਤਿਹਾਸਕਾਰ ਨੂੰ ਪੁਛਦੇ, ਕਿ :—

"ਦੁਨੀਆ ਕਰੇ ਸੁਆਲ ਤੋ ਹਮ ਕਿਆ ਜਵਾਬ ਦੇਂ ?"

ਹੁਣ ਵੀ ਕਈ ਪ੍ਰਦੇਸੀ ਇਤਿਹਾਸਕਾਰ ਅਸਾਡੇ ਤ੍ਰੁਟੀਆਂ-ਭਰੇ ਇਤਿਹਾਸ ਤੋਂ ਅਗ-ਵਾਈ ਲੈ ਕੇ ਅਸਾਨੂੰ ਇਸੇ ਕੋਝੇ ਰੰਗ ਵਿਚ ਰੰਗਣਾ ਅਰੰਭ ਕਰ ਦੇਂਦੇ ਹਨ। ਅਸੀਂ ਮੈਕਾਲਫ਼ ਦੀ ਹੀ ਉਦਾਹਰਣ ਲੈ ਲਈਏ, ਉਹ ਆਪਣੀ ਅੰਗ੍ਰੇਜ਼ੀ ਪੁਸਤਕ "ਜੀਵਣ ਗੁਰੂ ਤੇਗ ਬਹਾਦਰ" ਦੇ ਪੰਨਾ 59 ਤੋਂ 60 ਤੇ, ਉਪਰੋਕਤ ਵਿਸਥਾਰ ਦੀ ਹੂਬਹੂ ਪ੍ਰੋੜਤਾ ਕਰਦਾ ਹੈ ਅਤੇ ਲਿਖਦਾ ਹੈ, ਕਿ ਸਲੋਕ 53 ਵਿਚ ਜਦੋਂ ਗੁਰੂ ਜੀ ਨੇ ਕਿਹਾ, ਕਿ ਮੇਰਾ ਬਲ ਹੁਣ ਮੁਕ ਗਿਆ ਹੈ, ਮੈਨੂੰ ਜ਼ੰਜੀਰਾਂ ਵਿਚ ਜਕੜ ਦਿਤਾ ਗਿਆ ਹੈ ਤੇ ਹੁਣ ਕੋਈ ਉਪਾ ਵੀ ਮੇਰੇ ਪਾਸ

ਨਹੀਂ, ਅਤੇ ਸਲੋਕ 55 ਰਾਹੀਂ ਹੋਰ ਦਸਿਆ ਕਿ ਮੇਰੇ ਸੰਗੀ ਸਾਥੀ, ਮੈਨੂੰ ਇਸ ਅਵਸਥਾ ਵਿਚ ਛੋੜ ਕੇ ਚਲੇ ਗਏ ਹਨ ਤੇ ਕੋਈ ਵੀ ਮੇਰੇ ਨਾਲ ਨਿਭਿਆ ਨਹੀਂ। ਤਾਂ ਦਸਮੇਸ਼ ਜੀ ਨੇ ਢਾਰਸ ਦੇਂਦਿਆਂ, ਇਸ ਦਾ ਉਤਰ ਸਲੋਕ 54 ਅਨੁਸਾਰ ਦਿਤਾ,ਕਿ ਤੁਹਾਨੂੰ "ਬਲ ਮਿਲੇਗਾ, ਬੰਧਨ ਮੁਕਤ ਹੋਵੇਗੇ"। ਤਾਂ ਇਸ ਤਰ੍ਹਾਂ ਹੌਸਲੇ ਵਿਚ ਆਕੇ ਸਤਿਗੁਰੂ ਜੀ ਨੇ ਪੰਜ ਪੈਸੇ ਅਤੇ ਨਾਰੀਅਲ ਭੇਜ ਕੇ ਗੁਰੂਗੱਦੀ ਬਖਸ਼ਦਿਆਂ, ਇਕ ਸਲੋਕ 56 ਵੀ ਲਿਖ ਕੇ ਭੇਜਿਆ ਕਿ ਨਾਮ ਅਤੇ ਸੰਤਾਂ ਦੀ ਹੋਂਦ ਦੇ ਨਾਲ "ਗੁਰੂ ਗੋਬਿੰਦ" ਵੀ ਕਾਇਮ ਰਹੇਗਾ।

ਉਪਰੋਕਤ ਪ੍ਰਸੰਗ ਤੋਂ ਜਿਵੇਂ ਪ੍ਰਦੇਸੀ ਇਤਿਹਾਸਕਾਰਾਂ ਨੂੰ ਟਪਲਾ ਲਗਦਾ ਹੈ, ਉਥੇ ਸਤਿਗੁਰੂ ਦੇ ਸ਼ਰਧਾਲੂ ਅਖਵਾਂਦੇ ਅਨਗਿਣਤ ਲੇਖਕਾਂ ਨੇ ਵੀ, ਬਿਨਾਂ ਸੋਚੇ ਸਮਝੇ, ਆਪਣੇ ਲੇਖ ਦਾ ਇਹੀ ਵਿਸ਼ਾ ਥਾਪਿਆ ਹੈ। ਇਹ ਸਚ ਹੈ, ਕਿ ਉਪਰੋਕਤ ਵੇਰਵੇ ਨਾਲ, ਦਸਮੇਸ਼ ਜੀ ਦੀ ਉਚਤਾ ਅਤੇ ਦਲੇਰੀ ਤਾਂ ਜ਼ਰੂਰੀ ਉਘੜਦੀ ਹੈ, ਪਰ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਮੰਤਵ ਬੇਬੁਨੀਆਦ ਹੋ ਕੇ ਰਹਿ ਜਾਂਦਾ ਹੈ। ਕੀ ਅਸਾਂ ਕਦੇ ਇਸ "ਗੁਢੋਕਤੀ ਅਲੰਕਾਰ" ਨੂੰ ਸਮਝਣ ਦੀ ਕੋਸ਼ਸ਼ ਕਰਨੀ ਵੀ ਜਾਇਜ਼ ਨਹੀਂ ਸਮਝੀ, ਕਿ ਗੁਰੂ ਤੇਗ ਬਹਾਦਰ ਜੀ ਵਰਗੇ ਨਿਰਭੈ ਯੋਧਾ,ਅੰਗਪਾਲ ਆਗੂ ਅਤੇ ਸੁਚਜੇ ਕਰਮਯੋਗੀ ਦੇ ਚਿਤਵੇ ਉਦੇਸ਼ ਨਾਲ ਦਰ-ਪਰਦਾ ਧਰੋਹ ਕਰ ਰਹੇ ਹਾਂ। ਜਿਨ੍ਹਾਂ ਦੇ ਉਚੇ ਉਦੇਸ਼ ਬਾਬਤ, ਦਸਮੇਸ਼ ਜੀ ਨੇ ਬਬਾਂਗੇ-ਦਹਿਲ ਆਖਿਆ ਸੀ "ਸੀਸ ਦੀਆ ਪਰ ਸਿਰਰ ਨਾ ਦੀਆ"। ਜੇ ਨਿਰਪਖ ਹੋ ਕੇ, ਉਪਰੋਕਤ ਘੁੰਡੀ ਨੂੰ ਸਮਝਣ ਦਾ ਜਤਨ ਕੀਤਾ ਜਾਏ ਤਾਂ ਸਪਸ਼ਟ ਹੈ, ਕਿ "ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ" ਨਿਰੋਲ ਨਿਰਭੈਤਾ ਦਾ ਆਦਰਸ਼ਵਾਦੀ ਵਰਣਨ ਹੈ। ਇਨ੍ਹਾਂ ਆਦਰਸ਼ਕ ਤੁਕਾਂ ਦੀ ਉਚਾਰਨਹਾਰ ਆਤਮਾਂ, ਕਿਸੇ ਬਾਹਰਲੇ ਭੈ ਤੋਂ ਪਸੀਜਣ ਵਾਲੀ ਕਦਾਚਿਤ ਹੋ ਹੀ ਨਹੀਂ ਸਕਦੀ।

ਉਪਰੋਕਤ ਸਲੋਕਾਂ ਤੋਂ ਜੋ ਉਚਾਰਣ-ਸਰੋਤ ਜਾਂ ਮੰਤਵ, ਲਭ ਸਕਦਾ ਹੈ, ਉਸ ਦੀ ਦਲੀਲ-ਸਹਿਤ ਵਿਚਾਰ ਇਹ ਹੋ ਸਕਦੀ ਹੈ, ਕਿ ਉਪਰੋਕਤ ਸਲੋਕ ਦਿਲੀ ਵਿਚ ਨਹੀਂ, ਸਗੋਂ ਅਨੰਦਪੁਰ ਸਾਹਿਬ ਵਿਚ ਉਚਾਰਨ ਹੋਏ। ਕਿਉਂਕਿ ਇਨ੍ਹਾਂ 57 ਸਲੋਕਾਂ ਤੋਂ ਛੁਟ, ਜੋ ਹੋਰ ਵਾਧੂ ਸਲੋਕ ਜਾਂ ਬਾਣੀ ਦਿਲੀ ਵਿਚ ਉਚਾਰਨ ਹੋਈ, ਉਹ ਭਾਈ ਸਤੀਦਾਸ ਜੀ ਲਿਖਦੇ ਰਹੇ। ਪਰ ਜਦੋਂ ਸ਼ਾਹੀ ਕਰਿੰਦਿਆ ਰਾਹੀਂ ਬਾਦਸ਼ਾਹ ਨੂੰ ਇਹ ਖਬਰ ਮਿਲੀ ਕਿ ਗੁਰੂ ਜੀ "ਸਿਹਰ" ਜਾਂ ਜਾਦੂ-ਟੂਣੇ, ਲਿਖਵਾਂਦੇ ਰਹਿੰਦੇ ਹਨ ਤਾਂ ਸ਼ਾਹੀ ਹੁਕਮ ਅਨੁਸਾਰ ਉਹ ਲਿਖਤਾਂ, ਅਗਨ-ਭੇਟ ਕਰ ਦਿਤੀਆਂ ਗਈਆਂ। "ਬੰਸਾਵਲੀ ਨਾਮਾ' ਵਿਚ ਭਾਈ ਸਤੀ ਦਾਸ ਦੀ ਵੰਸ਼ ਵਿਚੋਂ ਭਾਈ ਕੇਸਰ ਸਿੰਘ ਜੀ ਛਿਬਰ ਲਿਖਦੇ ਹਨ :—

"ਨਿਤ ਸਾਹਿਬ ਬਾਣੀ ਉਚਾਰਦੇ ਜਾਨ  
ਤੇ ਸਤੀ ਦਾਸ ਲਿਖ ਲਿਖ ਰਖਣ ਅਮਾਨ।  
ਬਾਣੀ ਬਹੁਤ ਆਹੀ ਸਤੀ ਦਾਸ ਪਾਸ ਲਿਖੀ ਹੋਈ  
ਤੁਰਕਾਂ ਨੇ ਖੋਹ ਲੀਤੀ ਸੋਈ ॥ 97 ॥

ਦੁਸਟ ਜੋ ਕਹਿਆ ਇਹ ਸਿਹਰ ਜਾਦੂ
ਨਿਤ ਕਰਦੇ ਹੈਨ ਉਚਾਰ ॥"

ਸੋ ਸਪੱਸ਼ਟ ਤੱਤ ਤਾਂ ਇਹ ਹੋਇਆ, ਕਿ "ਬਲ ਛੁਟਕਿਉ" ਵਾਲਾ ਸਲੋਕ ਨਾ ਦਿਲੀ ਲਿਖਿਆ ਗਿਆ ਅਤੇ ਨਾ ਦਿਲੀ ਦੀ ਗੁਰੂ ਜੀ ਦੀ ਅਵਸਥਾ ਦਾ ਇਸ ਨਾਲ ਸਬੰਧ ਹੈ।

ਦੂਜਾ ਮੁਖ-ਤੱਤ ਵਿਚਾਰ ਗੋਚਰੇ ਇਹ ਹੈ ਕਿ ਜੇ ਸਲੋਕ 54 ਦਾ ਰਚਨਹਾਰ, ਸਾਹਿਬ ਦਸਮੇਸ਼ ਜੀ ਨੂੰ ਮੰਨ ਲਈਏ, ਤਾਂ ਜ਼ਰੂਰੀ ਸੀ, ਕਿ ਇਹ ਸਲੋਕ ਦਸਮ ਗਰੰਥ ਵਿਚ ਦਸਮੇਸ਼ ਰਚਨਾ ਵਜੋਂ ਕਿਤੇ ਜ਼ਰੂਰ ਦਰਜ ਹੁੰਦਾ। ਪਰ ਦਸਮ ਬਾਣੀ ਵਿਚ ਇਸ ਸਲੋਕ ਦਾ ਦਰਜ ਨਾ ਹੋਣਾ ਸਿਧ ਕਰਦਾ ਹੈ, ਕਿ ਆਦਿ ਗਰੰਥ ਵਿਚ ਇਹ ਸਲੋਕ ਮ: ੧੦ ਦੇ ਨਾਂ ਹੇਠਾਂ ਕਿਸੇ ਜੁਗਤ ਵਜੋਂ ਸ਼ਾਮਲ ਕੀਤਾ ਗਿਆ। ਜੇ ਹੋਰ ਕੋਈ ਦਸਮ ਬਾਣੀ, ਆਦਿ-ਬੀੜ ਵਿਚ ਦਰਜ ਨਹੀਂ ਤਾਂ ਕੇਵਲ ਇਕ ਇਹੋ ਸਲੋਕ ਕਿਵੇਂ ਇਥੇ ਸ਼ਾਮਲ ਕਰ ਲਿਆ ਗਿਆ ?

ਇਸੇ ਤੱਤ ਦਾ ਇਕ ਹੋਰ ਪਹਿਲੂ ਇਹ ਹੈ ਕਿ ਇਸ ਸਲੋਕ ਨਾਲ ਜੋ "ਨਾਨਕ" ਛਾਪ ਵਰਤੀ ਗਈ ਹੈ (ਨਾਨਕ ਸਭਿ ਕਿਛੁ ਤੁਮਰੇ ਹਾਥ ਮੈਂ ਤੁਮ ਹੀ ਹੋਤ ਸਹਾਇ) ਉਹ ਗੁਰਗਦੀ ਮਿਲਣ ਤੋਂ ਪਹਿਲਾਂ ਦਸਮੇਸ਼ ਜੀ ਨੇ ਕਿਵੇਂ ਵਰਤ ਲਈ ? ਪ੍ਰਸੰਗ ਤਾਂ ਇਉਂ ਹੈ, ਕਿ ਸਲੋਕ 54 ਦੇ ਦਿਲੀ ਪੁਜਣ ਬਾਦ, ਗੁਰੂ ਤੇਗ ਬਹਾਦਰ ਜੀ ਨੇ, ਭਾਈ ਗੁਰਦਿਤਾ ਜੀ ਨੂੰ ਨਾਰੀਅਲ ਆਦਿ ਦੇ ਕੇ ਗੁਰਗੱਦੀ ਦਾ ਤਿਲਕ ਭਿਜਵਾਇਆ, ਸੋ ਗੁਰਗਦੀ ਮਿਲਣ ਤੋਂ ਪਹਿਲਾਂ ਦੀ ਬਾਣੀ ਨੂੰ ਗੁਰਬਾਣੀ ਵਜੋਂ ਪ੍ਰਵਾਨ ਨਹੀਂ ਕੀਤਾ ਜਾ ਸਕਦਾ।

ਇਸ ਦਾ ਇਕ ਪਖ ਹੋਰ ਵਿਚਾਰਨਯੋਗ ਹੈ, ਕਿ ਸਲੋਕ 54 ਤੋਂ ਪਹਿਲਾਂ "ਮਹਲਾ ੧੦" ਕਰ ਕੇ ਕਿਸੇ ਹਥ ਲਿਖਤੀ ਬੀੜ ਵਿਚ ਅੰਕਤ ਹੈ। ਹੋਰ ਦਸਮ-ਬਾਣੀ ਨਾਲ "ਮਹਲਾ ੧੦" ਦੀ ਥਾਂ ਪਾਤਸ਼ਾਹੀ ੧੦" ਦਰਜ ਹੁੰਦਾ ਰਿਹਾ। ਪਰ ਕੇਵਲ ਇਸੇ ਸਲੋਕ ਨਾਲ "ਮਹਲਾ ੧੦" ਕਿਵੇਂ ਲਿਖਣ ਹੋਇਆਂ। ਅਤੇ "ਮਹਲਾ" ਅਖਰ ਵੀ ਗੁਰਿਆਈ ਤੋਂ ਬਾਦ ਹੀ ਵਰਤਿਆ ਜਾ ਸਕਦਾ ਹੈ, ਪਹਿਲੋਂ ਕਦਾਚਿਤ ਨਹੀਂ। ਸੋ ਗੁਰਆਈ ਮਿਲਣ ਤੋਂ ਪਹਿਲਾਂ "ਮਹਿਲਾ" ਅਖਰ ਦੀ ਵਰਤੋਂ ਅਯੋਗ ਹੈ। "ਮਹਲਾ" ਅਖਰ ਕੇਵਲ ਗੁਰਗਦੀ ਪ੍ਰਾਪਤੀ ਦੇ ਬਾਦ ਦਾ ਵਿਸ਼ੇਸ਼ਤਾ-ਜਨਕ ਅਖਰ ਹੈ। ਗੁਰਆਈ ਪ੍ਰਾਪਤੀ ਤੋਂ ਬਿਨਾਂ "ਨਾਨਕ" ਛਾਪ ਜਾਂ "ਮਹਿਲਾ" ਅਖਰ ਵਰਤਣ ਦਾ ਅਧਿਕਾਰ ਕਿਸੇ ਗੁਰੂ ਵਿਅਕਤੀ ਨੂੰ ਨਹੀਂ ਦਿਤਾ ਗਿਆ।

ਗੁਰਿਆਈ ਮਿਲੇ ਬਿਨਾਂ ਇਥੇ "ਨਾਨਕ" ਛਾਪ ਜੇ ਯੋਗ ਮਨ ਲਈਏ, ਤਾਂ ਗੁਰੂ-ਪਰਿਵਾਰ ਦੇ ਜੋ ਹੋਰ ਵਿਅਕਤੀ, ਜਿਵੇਂ ਸੋਢੀ ਮਿਹਰਬਾਨ ਆਦਿ, ਆਪਣੀ ਬਹੁਤ ਸਾਰੀ ਬਾਣੀ "ਨਾਨਕ" ਛਾਪ ਹੇਠਾਂ ਉਚਾਰਨ ਲਗ ਪਏ ਸਨ ਤੇ ਜਿਸ ਤੋਂ ਸੁਚੇਤ ਹੋ ਕੇ, ਗੁਰੂ ਅਰਜਨ ਦੇਵ ਜੀ ਨੇ ਇਸ ਰਲੇ ਤੋਂ ਬਚਣ ਲਈ, ਸ੍ਰੀ ਆਦਿ ਬੀੜ ਦਾ ਸੰਪਾਦਾਨ ਕੀਤਾ। ਇਸ ਪਖ ਤੋਂ ਅਸਾਨੂੰ ਕੇਵਲ ਗੁਰੂ ਮੁਖ ਤੋਂ ਉਚਾਰੀ ਬਾਣੀ ਹੀ ਨਹੀਂ, ਸਗੋਂ ਗੁਰੂ-ਪਰਿਵਾਰ ਦੀ

ਉਚਾਰੀ ਬਾਣੀ ਦੀ ਮਾਨਤਾ ਵੀ ਸਵੀਕਾਰ ਕਰਨੀ ਪਵੇਗੀ ।

ਸ੍ਰੀ ਅਨੰਦਪੁਰੀ ਬੀੜ ਦੇ ਜਿਸ ਪਤਰੇ ਤੇ ਸਲੋਕ ਮ: ੯ ਦੇ ਸਿਰਲੇਖ ਹੇਠਾਂ, ਸਾਹਿਬ ਦਸਮੇਸ਼ ਜੀ ਨੇ, ਸੰਮਤ 1744 ਨੂੰ ਪਹਿਲੀ ਵਾਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਅੰਕਤ ਕੀਤੀ। ਉਸ ਤੋਂ ਇਹ ਗਲ ਨਿਰਣਾ ਜਨਕ ਰੂਪ ਵਿਚ ਪਰਤਖ ਹੈ, ਕਿ ਉਥੇ "ਮ: ੧੦" ਦਰਜ ਨਹੀਂ । ਜੇ ਇਹ ਸਲੋਕ "54", ਸਾਹਿਬ ਦਸ਼ਮੇਸ਼ ਜੀ ਦਾ ਆਪਣਾ ਉਚਾਰਨ ਹੁੰਦਾ, ਤਾਂ ਆਪਣੇ ਹਥੀਂ ਲਿਖਤ ਦੁਆਰਾ, ਇਸ ਥਾਂ "ਮਹਲਾ ੧੦" ਦਾ ਸੰਕੇਤ ਜ਼ਰੂਰ ਦੇਂਦੇ ।

ਜਿਸ ਸੰ: 1764 ਦੀ ਬੀੜ ਵਿਚ ਸਲੋਕ ਮ: ੧੦ ਦਾ ਦਰਜ ਹੋਣਾ, ਦਿਲੀ ਗੁਰਦੁਆਰਾ ਕਮੇਟੀ ਦੀ ਛਪੀ ਪੁਸਤਕ ਜੀਵਣ ਗੁਰੂ ਤੇਗ ਬਹਾਦਰ ਜੀ ਪੰਨਾ 331 ਉਪਰ ਦਿਤਾ ਗਿਆ ਹੈ । ਉਸ ਦਾ ਪਾਠ ਵੀ ਅਸ਼ੁਧ ਹੈ, ਵੇਖੋ :—

ਦੋਹਿਰਾ—ਬਲੁ ਟੂਟਿਉ ਬੰਧਨ ਪਰਿਉ ਰਹਿਉ ਨ ਕਛੂ ਉਪਾਇ ।
ਕਹਿ ਨਾਨਕ ਅਬ ਓਟ ਹਰਿ ਗਜ ਜਿਉ ਹੋਇ ਸਹਾਇ ॥ 54 ॥

ਇਸ ਸਲੋਕ ਦੇ ਉਚਾਰਨ ਬਾਬਤ ਪੜਤਾਲ ਕੀਤਿਆਂ, "ਮਹਲਾ ੧੦" ਦੇ ਉਲੇਖ ਹੇਠਾਂ ਇਸ ਸਲੋਕ ਦਾ ਦਰਜ ਹੋਣਾ, ਹਰ ਪਾਠਕ ਦਾ ਪਹਿਲਾ ਧਿਆਨ ਖਿਚਦਾ ਹੈ । ਇਹ ਜਿਸ ਲਿਖਤੀ ਬੀੜ ਵਿਚ ਦਰਜ ਹੈ, ਉਸ ਬੀੜ ਦੀ ਇਤਿਹਾਸਕ ਮਹਤਤਾ ਵਿਚਾਰਨੀ ਜ਼ਰੂਰੀ ਹੋ ਜਾਂਦੀ ਹੈ : ਉਥੇ ਇਉਂ ਦਰਜ ਹੈ :—

ਮਹਲਾ ੧੦: ਬਲੁ ਹੁਓ ਬੰਧਨ ਛੁਟੇ ਸਭ ਕਛੁ ਹੋਤ ਉਪਾਇ ।
ਸਭ ਕਛੁ ਤੁਮਰੇ ਹਾਥ ਮੈਂ ਤੁਮ ਹੀ ਹੋਇ ਸਹਾਇ ॥55॥
ਰਾਮ ਨਾਮ ਉਰ ਮੈ ਗ੍ਰਹੋ ਜਾ ਕੀ ਸਮ ਨਹੀ ਕੋਇ ॥
ਜਿਹ ਸਿਮਰਤ ਸੰਕਟ ਮਿਟੇ ਦਰਸ ਤਿਹਾਰੋ ਹੋਇ ॥56॥
ਬੰਧ ਸਖਾ ਸਭਿ ਤਜਿ ਗਏ ਦੀਓ ਨ ਕਾਹੂ ਸਾਥ ॥
ਕਹੁ ਨਾਂਨ ਯਹ ਬਿਪਤਿ ਮੈ ਏਕ ਓਟ ਰਘੁਨਾਥ ॥57॥
ਸਲੋਕਾ ਕਾ ਜੁਮਲਾ ॥33 ਮ:੧॥68 ਮ:੩॥30 ਮ: ੪॥22ਮ:੫॥ 57 ਮ:੯॥
ਜੁਮਲਾ 210 ॥

ਹੁਣ ਇਸ ਬੀੜ ਦੀ ਲਿਖਤ ਨੂੰ, ਪਰਮਾਣੀਕ ਮੰਨਣ ਲਈ ਇਨ੍ਹਾਂ, ਤੁਕਾਂ ਦਾ ਛਾਪੇ ਦੀ ਬੜਿ ਨਾਲ ਮੇਲਣਾ ਜ਼ਰੂਰੀ ਹੋ ਜਾਂਦਾ ਹੈ । ਛਾਪੇ ਦੀ ਬੀੜ ਦਾ ਸੁਧ ਪਾਠ ਇਹ ਹੈ :

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ ੫੩ ॥
ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮਹਿ ਤੁਮ ਹੀ ਹੋਤ ਸਹਾਇ ॥ ੫੪ ॥

ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥
ਕਹੁ ਨਾਨਕ ਇਹ ਬਿਪਤਿ ਮਹਿ ਟੇਕ ਏਕ ਰਘੁਨਾਥ ॥ ੫੫ ॥
ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮਹਿ ਕਿਨ ਜਪਿਓ ਗੁਰਮੰਤ ॥ ੫੬ ॥

ਸੋ ਟਾਕਰਾ ਕੀਤਿਆਂ ਅਸ਼ੁਧ ਅਤੇ ਗਲਤੀਆਂ ਨਾਲ ਭਰਪੂਰ ਉਪ੍ਰੋਕਤ ਲਿਖਤ ਨੂੰ ਕਿਵੇਂ ਪਰਮਾਣੀਕ ਮੰਨ ਲਈਏ ? ਛਾਪੇ ਦੀ ਬੀੜ ਨਾਲੋਂ ਬਾਣੀ ਦੇ ਸ਼ਬਦ ਵਖਰੇ ਹਨ । ਸਲੋਕਾਂ ਦਾ ਕਰਮ ਵਖਰੇ ਹੈ ਅਤੇ ਬੇਅੰਤ ਭੁਲਾਂ ਹਨ । ਪਰ ਜੇ ਇਸ ਨੂੰ ਪ੍ਰਮਾਣੀਕ ਮੰਨ ਹੀ ਲਈਏ ਤਾਂ ਸਲੋਕ 55 ਨਾਲ "ਮਹਲਾ ੧੦" ਤਾਂ ਲਿਖਿਆ ਹੈ, ਪਰ ਸਲੋਕਾਂ ਦੇ ਅੰਤ ਵਿਚ ਸਲੋਕਾਂ ਦਾ ਜੋ ਮਿਲਵਾਂ ਜੋੜ ਦਰਜ ਹੈ, ਉਸ ਵਿਚ "57 ਸਲੋਕ ਮ: ੯" ਦੇ ਦਰਜ ਹਨ । ਜੇ ਇਥੇ 56 ਸਲੋਕ ਮ: ੯, ਅਤੇ "੧ ਸ਼ਲੋਕ ਮ: ੧੦" ਦਿਤਾ ਹੁੰਦਾ ਤਾਂ ਕਥਿਤ ਤਤ ਦੀ ਪੁਸ਼ਟੀ ਹੋ ਸਕਦੀ ਸੀ ।

ਛਾਪੇ ਦੀਆਂ ਬੀੜਾਂ ਵਿਚ "ਮਹਲਾ ੧੦" ਨਹੀਂ ਹੈ । ਇਥੇ ਇਕ ਗਲ ਹੋਰ ਵਿਚਾਰਨੀ ਜ਼ਰੂਰੀ ਹੋ ਜਾਂਦੀ ਹੈ ਕਿ ਦਸਮੇਸ਼ ਜੀ ਨੇ, ਆਪਣੀ ਰਚਿਤ ਬਾਣੀ ਨੂੰ, ਸ੍ਰੀ ਆਦਿ ਬੀੜ ਦੀ ਬਾਣੀ ਨਾਲ ਬਰਾਬਰੀ ਦੀ ਤੁਲਨਾ ਦੇਣਾ ਸਵੀਕਾਰ ਨਹੀਂ ਕੀਤਾ । ਭਾ: ਕੇਸਰ ਸਿੰਘ ਛਿਬਰ ਅਨੁਸਾਰ :—

ਸੰਮਤ ਸਤਾਰਾਂ ਸੌ ਪਚੰਵੰਜੇ ਸਿਖਾਂ ਸਾਹਿਬ ਪਾਸ ਬਿਨਤੀ ਸੀ ਕੀਤੀ ।
ਗਰੀਬ ਨਿਵਾਜ ਜੇ ਬਚਨ ਹੋਵੈ ਤਾਂ
ਦੋਹਾਂ ਗਰੰਥਾਂ ਦੀ ਜਿਲਦ ਇਕ ਚਹੀਏ ਕਰ ਲੀਤੀ ।
ਸਾਹਿਬਾਂ ਬਚਨ ਕੀਤਾ ਇਹ ਆਦਿ ਗੁਰੂ ਹੈ ਗਰੰਥ ।
ਉਹ ਅਸਾਡੀ ਖੇਡ ਹੈ, ਜੁਦਾ ਰਹੇ ਮਨ ਮੰਥ ॥389॥

ਹੋਰ ਅਗੇ ਚਲ ਕੇ ਲਿਖਦੇ ਹਨ :

ਬਚਨ ਕੀਤਾ ਗਰੰਥ ਸਾਹਿਬ ਹੈ ਉਹ, ਏਹੁ ਅਸਾਡੀ ਹੈ ਖੇਡ ।
ਨਾਲ ਨਾ ਮਿਲਾਇਆ ਆਹਾ ਪਿਆਰਾ ਕਉਨ ਜਾਣੇ ਭੇਦ ।

ਸੋ ਦਸਮੇਸ਼ ਸਤਿਗੁਰੂ ਜੀ ਨੇ, ਸੋਚੀ ਸਮਝੀ ਵਿਉਂਤ ਅਨੁਸਾਰ, ਪਹਿਲੇ ਸਤਿਗੁਰੂਆਂ ਦੀ ਬਾਣੀ ਦੇ ਨਾਲੋਂ ਆਪਣੀ ਬਾਣੀ ਵਖਰੇ ਰਖੀ । ਜੇ ਹੋਰ ਕੋਈ ਬਾਣੀ, ਆਦਿ ਬੀੜ ਵਿਚ ਨਹੀਂ ਸ਼ਾਮਲ ਕੀਤੀ, ਤਾਂ ਕੇਵਲ ਇਕ ਸਲੋਕ ਅਤੇ ਉਹ ਵੀ ਜੋ ਗੁਰਿਆਈ ਮਿਲਣ ਤੋਂ ਪਹਿਲਾਂ ਦਾ ਉਚਾਰਨ ਹੈ, ਉਹ ਕਿਵੇਂ ਆਪਣੇ ਪਿਤਾ ਜੀ ਦੀ ਬਾਣੀ ਦੇ ਵਿਚਾਲੇ ਦਰਜ ਹੋਣ ਦੀ ਪਰਵਾਨਗੀ ਦਿਤੀ ?

ਸੋ ਇਸ ਇਕ ਸਲੋਕ ਦੀ ਮੌਜੂਦਗੀ, ਬਾਕੀ ਗੁਰੂਆਂ ਦੀ ਬਾਣੀ ਦੇ ਨਾਲ, ਇਤਿਹਾਸਕ ਸਚਾਈ ਦੀ ਪ੍ਰਤੀਕ ਨਹੀਂ ਹੋ ਸਕਦੀ । "ਇਹ ਦੋਵੇ "'ਦੋਹਰਾ ਤੇ ਸਲੋਕ" ਗੁਰੂ ਤੇਗ ਬਹਾਦਰ

ਜੀ ਦੇ ਹੀ ਹਨ । ਇਹ ਕੋਈ ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤਾ ਸੁਆਲ ਜਵਾਬ ਨਹੀਂ । ਮੁਢਲਾ ਸਿਰਲੇਖ ''ਸਲੋਕ ਵਾਰਾਂ ਤੇ ਵਧੀਕ'' ਸਾਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ, ਇਸ ਸਿਰਲੇਖ ਹੇਠਾਂ ਹੀ ਗੁਰੂ ਨਾਨਕ ਦੇਵ ਜੀ,ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਤੇਗ ਬਹਾਦਰ ਜੀ ਦੇ ਸਲੋਕ ਦਰਜ ਹਨ...ਜੇ ਸਲੋਕ 54 ਵਾਂ ਗੁਰੂ ਗੋਬਿੰਦ ਸਿੰਘ ਜੀ ਦਾ ਹੁੰਦਾ ਤਾਂ ਸੰਕੇਤ ਜ਼ਰੂਰ ਮਹਲਾ ੧੦ ਦਾ ਦਿਤਾ ਹੁੰਦਾ । ਇਹ ਕਹਿਣਾ ਕਿ ਕੁਝ ਬੀੜਾਂ ਤੇ ਮਹਲਾ ੧੦ ਲਿਖਿਆ ਹੈ, ਇਕ ਵਾਧੂ ਗਲ ਹੈ । ''ਪਿਛੋਂ ਸਾਖੀ ਘੜਨ ਵਾਲਿਆਂ ਨੇ ਬੀੜ ਦੀ ਗਵਾਹੀ ਵੀ ਨਾਲ ਮਿਲਾਉਣ ਦੀ ਕੋਸ਼ਸ਼ ਕੀਤੀ ਪਰ ਉਹ ਨਾ ਚਲ ਸਕੀ ।''

(ਪ੍ਰਿੰ: ਸਤਿਬੀਰ ਸਿੰਘ ਜੀ 'ਇਤਿ ਜਿਨਿ ਕਰੀ'' ਪੰਨਾ 176)

ਸੋ ਉਪਰੋਕਤ ਤੁਕ ਅਨੁਸਾਰ ਵਿਖੇ ''ਮ: ੧੦'' ਦੀ ਪੁਸ਼ਟੀ ਕਦਾਚਿਤ ਪ੍ਰਮਾਣੀਕ ਨਹੀਂ । ਇਹ ਸਿਧ ਹੋਇਆ ਕਿ ਇਹ ਸਾਰੇ ਦੇ ਸਾਰੇ 57 ਸਲੋਕ, ਨੌਵੇਂ ਸਤਿਗੁਰੂ ਜੀ ਦੇ ਹੀ ਉਚਾਰਨ ਹਨ ।

ਹੁਣ ਉਪਰੋਕਤ ਚਾਰ ਸਲੋਕਾਂ ਦੇ ਅੰਤ੍ਰੀਵ-ਭਾਵ ਨੂੰ ਮੁਖ ਰਖ ਕੇ, ਇਨ੍ਹਾਂ ਦੇ ਉਚਾਰਨ ਦੇ ਪ੍ਰਯੋਜਨ ਤੇ ਵਿਚਾਰ ਜ਼ਰੂਰੀ ਹੈ । ਗੁਰੂ ਗਰੰਥ ਸਾਹਿਬ ਵਿਚਲੀ ਬਾਣੀ ਤੋਂ, ਕਿਤੇ ਕਿਤੇ ਸੰਖਿਪਤ ਇਤਿਹਾਸਕ ਝਾਵਲੇ ਵੀ ਮਿਲਦੇ ਹਨ, ਜਿਵੇਂ ਗੁਰੂ ਨਾਨਕ ਦੇਵ ਜੀ ਨੇ ''ਬਾਬਰ-ਵਾਣੀ'' ਰਾਹੀਂ, ਹਿੰਦੁਸਤਾਨ ਤੇ ਵਾਪਰੀ ਬਿਪਤਾ ਅਤੇ ਉਸ ਸਮੇਂ ਦੀ ਸਥਿਤੀ ਬਾਰੇ ਕੇਵਲ ਧਾਰਮਕ ਹੀ ਨਹੀਂ, ਸਗੋਂ ਇਤਿਹਾਸਕ ਸੇਧ ਵੀ ਦਿਤੀ । ਗੁਰੂ ਅਰਜਨ ਦੇਵ ਜੀ ਨੇ, ਸਾਹਿਬ ਹਰਿਗੋਬਿੰਦ ਜੀ ਦੇ ਜਨਮ ਦਾ ਅਤੇ ਉਨ੍ਹਾਂ ਨੂੰ ਸੀਤਲਾ ਨਿਕਲਣ ਦਾ ਵਰਣਨ ਕੀਤਾ । ਸੁਲਹੀ ਖਾਨ ਦੇ ਹਮਲੇ ਦਾ ਪੂਰਾ ਵਿਸਥਾਰ ਦਿਤਾ । ਸੋ ''ਮਹਾਂਪੁਰਸ਼ਾਂ ਦਾ ਬੋਲਣਾ, ਹੋਵੇ ਕਿਤੇ ਪਰਥਾਇ'' ਅਨੁਸਾਰ, ਗੁਰੂ ਤੇਗ ਬਹਾਦਰ ਜੀ ਦਾ ਉਪਰੋਕਤ ਸਲੋਕ ਵੀ, ਆਪਣੇ ਪ੍ਰਤੀ ਨਹੀਂ, ਸਗੋਂ ਕਸ਼ਮੀਰੀ ਪੰਡਤਾਂ ਨਾਲ ਵਿਚਾਰ ਵਟਾਂਦਰੇ ਦਾ ਪਰਤਖ ਇਤਿ-ਹਾਸਕ ਵਰਣਨ ਹੈ ।

ਕਸ਼ਮੀਰੀ ਪੰਡਤਾਂ ਦਾ ਗੁਰੂ ਦਰਬਾਰ ਵਿਚ ਪੁਜਣ ਦਾ ਵਰਣਨ ਇਉਂ ਕਰ ਸਕਦੇ ਹਾਂ :

ਅਨੰਦਪੁਰ ਦੀ ਸੁਹਾਵਣੀ ਧਰਤੀ ਉਪਰ ਸਤਿਗੁਰੂ ਜੀ ਦਾ ਦਰਬਾਰ ਸਜਿਆ ਹੋਇਆ ਹੈ । ਹੁਣੇ ਹੁਣੇ ਆਸਾ ਜੀ ਦੀ ਵਾਰ ਦਾ ਭੋਗ ਪੈ ਕੇ ਹਟਿਆ ਹੈ । ਸਿਖ ਸੰਗਤ ਆਪਣੀਆਂ ਮਨੌਤਾਂ-ਮੰਗਾਂ ਲਈ, ਗੁਰੂ ਚਰਨਾਂ ਵਿਚ ਬਿਰਾਜਮਾਨ ਹੈ । ਬਾਹਰੋਂ ਘਣੇ ਸ਼ੋਰ ਦੀ ਗੂੰਜ ਪੈਦਾ ਹੋਈ । ਸਤਿਗੁਰੂ ਜੀ ਦੇ ਵਿਸਮਾਦ-ਮਈ ਨੇਤਰ ਭੌਰਾ ਕੁ ਖੁਲੇ । ਸੰਗਤਾਂ ਦਾ ਧਿਆਨ, ਬਾਹਰੋਂ ਆ ਰਹੀਆਂ ਆਵਾਜ਼ਾਂ ਵਲ ਲਗ ਗਿਆ । ਇਹ ਚੋਟੀਆਂ-ਬੋਦੀਆਂ ਦਾ ਅਣਗਿਣਤ ਇਕੱਠ, ਗੁਰੂ ਦਰਬਾਰ ਵਿਚ ਆ ਹਾਜ਼ਰ ਹੋਇਆ । ਇਨ੍ਹਾਂ ਦੀਆਂ ਚੀਕਾਂ ਦੀ ਕੁਰਲਾਹਟ ਨਾਲ, ਅਨੰਦਪੁਰ ਦੀ ਸ਼ਾਂਤੀ ਸਥਿਰ ਨਾ ਰਹੀ । ਸਤਿਗੁਰੂ ਜੀ ਦੀ ਅਸ਼ੀਰਵਾਦ

ਲੈ ਚੁਕਣ ਤੋਂ ਬਾਦ, ਪੰਡਤ ਵੀ ਦਰਬਾਰ ਵਿਚ ਬਿਰਾਜ ਗਏ, ਤੇ ਲਗੇ ਦੁਖ-ਰੋਣੀਆਂ ਬਿਆਨ ਕਰਨ । ਕੋਈ ਧੀ ਦਾ, ਕੋਈ ਨੂੰਹ ਦਾ, ਕੋਈ ਪਤਨੀ ਜਾਂ ਸਬੰਧੀ ਇਸਤਰੀ ਦਾ, ਜਾਂ ਮੁਗਲਾਂ ਹਥੋਂ ਜ਼ਬਰੀ ਬੇਪਤੀ ਦਾ ਗਿਲਾ ਦਸ ਰਿਹਾ ਹੈ । ਕੋਈ ਗਊ-ਗਰੀਬ ਦੀ ਰਾਖੀ ਦਾ ਤਰਲਾ ਪਾ ਰਿਹਾ ਹੈ । ਕੋਈ ਚੋਟੀ ਦੀ, ਕੋਈ ਜੰਞੂ ਦੀ, ਕੋਈ ਤਿਲਕ ਦੀ ਹੋ ਰਹੀ ਭਰਿਸ਼ਟਤਾ ਦਾ ਬਿਆਨ ਕਰਦਾ, ਰੋ ਰੋ ਫਾਵਾ ਹੋ ਰਿਹਾ ਹੈ । ਕੋਈ ਮੰਦਰ ਡੇਗੇ ਜਾਣ ਦੀ ਵਾਰਤਾ ਦਸ ਰਿਹਾ ਹੈ ਤੇ ਕੋਈ ਵੇਦਾਂ ਦੇ ਫਟੇ ਪਤਰੇ ਵਿਖਾ ਰਿਹਾ ਹੈ । ਕੋਈ ਕਟੀਆਂ ਚੋਟੀਆਂ ਤੇ ਲਥੇ ਜੰਞੂਆਂ ਦੀ ਦੁਹਾਈ ਦੇ ਰਿਹਾ ਹੈ । ਸਾਹਿਬ ਦਸਮੇਸ਼ ਵੀ ਬਾਹਰੋਂ ਖੇਡਦੇ ਖੇਡਦੇ ਦਰਬਾਰ ਵਿਚ ਆ ਪੁਜੇ ਹਨ, ਅਤੇ ਹੈਰਾਨ ਹਨ ਕਿ ਇਤਨਾ ਹਜੂਮ, ਇਕ ਸੁਰ ਹੋ ਕੇ ਇਕੋ ਜਹੀ ਵਿਥਿਆ ਦਸੀ ਜਾ ਰਿਹਾ ਹੈ, ਰੋਂਦੇ ਕੁਰਲਾਂਦਿਆਂ ਨੂੰ ਵਾਰ ਨਹੀਂ ਮਿਲਦੀ । ਬਾਲ ਗੋਬਿੰਦ ਆਪਣੇ ਬਾਪੂ ਜੀ ਦੀ ਸੁਖਮਈ—ਗੋਦੀ ਵਿਚ ਬੈਠ ਕੇ ਬੜੇ ਲਾਡ ਨਾਲ ਬਾਪੂ ਜੀ ਤੋਂ ਇਸ ਵਿਥਿਆ ਦਾ ਕਾਰਨ ਜਾਣਨਾ ਚਾਹੁੰਦੇ ਹਨ । ਸਤਿਗੁਰੂ ਜੀ ਪੰਡਤਾਂ ਨੂੰ ਸੰਬੋਧਨ ਕਰਕੇ ਆਉਣ ਦਾ ਕਾਰਨ ਪੁਛਦੇ ਹਨ । ਤਾਂ ਪੰਡਤਾਂ ਦੇ ਉਸ ਉਤਰ ਨੂੰ ਸਤਿਗੁਰੂ ਜੀ ਨੇ ਆਪਣੇ ਸ਼ਲੋਕ ਰਾਹੀਂ ਇਤਿਹਾਸ ਦਾ ਉਘੜਵਾਂ ਅੰਗ ਬਣਾ ਦਿਤਾ । ਪੰਡਤਾਂ ਦਾ ਕਹਿਣਾ ਸੀ :—

> "ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥ ॥
> ਕਹੁ ਨਾਨਕ ਇਹ ਬਿਪਤਿ ਮਹਿ ਟੇਕ ਏਕ ਰਘੁਨਾਥ" ॥55॥

ਤਾਂ ਭਰੇ ਦੀਵਾਨ ਵਿਚ ਸਤਿਗੁਰੂ ਜੀ ਨੇ ਅਸਚਰਜਤਾ ਨਾਲ, ਉਹਨਾਂ ਦੀ ਇਸ ਢਹਿੰਦੀ ਅਵਸਥਾ ਦਾ ਹਾਲ ਸੁਣ ਕੇ ਪੁਛਿਆ, ਕਿ ਤੁਸਾਂ ਹੁਣ ਤਕ ਕੀ ਉਪਾ ਕੀਤਾ ਹੈ ਤੇ ਉਸ ਦਾ ਕੀ ਪ੍ਰਤੀਕਰਮ ਹੋਇਆ ਹੈ ? ਸੋ ਪੰਡਤਾਂ ਨੇ ਜੋ ਉਤਰ ਦਿਤਾ, ਉਹ ਸਤਿਗੁਰੂ ਜੀ ਦੇ ਅੱਖਰਾਂ ਵਿਚ ਇਉਂ ਹੈ :—

> "ਬਲੁ ਛੁਟਕਿਓ ਬੰਧਨ ਪਰੇ ਕਛੂ ਨਾ ਹੋਤ ਉਪਾਇ ॥
> ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥" (53)

ਸਤਿਗੁਰੂ ਜੀ ਨੇ ਨੇਤਰ ਮੁੰਦ ਲਏ, ਅਕਾਲ ਪੁਰਖ ਤੋਂ ਦੁਖਿਆਰਿਆਂ ਦੀ ਇਸ ਪਸਰੀ ਬਿਪਤਾ ਲਈ ਅਗਵਾਈ ਮੰਗੀ । ਅੰਤਰ-ਧਿਆਨ ਹੋਇਆਂ, ਸ਼ਰਨ ਆਇਆਂ ਦੀ ਬਾਂਹ ਪਕੜਨ ਦਾ ਆਦੇਸ਼ ਹੋਇਆ । ਸਤਿਗੁਰੂ ਜੀ ਨੇ ਕ੍ਰਿਪਾ-ਦ੍ਰਿਸ਼ਟੀ ਨਾਲ ਪੰਡਤਾਂ ਵਲ ਤਕ ਕੇ ਕਿਹਾ : "ਤੁਸੀਂ ਗੁਰੂ ਨਾਨਕ ਦੀ ਸ਼ਰਨ ਆਏ ਹੋ, ਨਿਮੋਝੂਣ ਹੋਣ ਦੀ ਲੋੜ ਨਹੀਂ । ਇਹ ਕਿਉਂ ਕਹਿੰਦੇ ਹੋ, ਕਿ ਬਲ ਮੁਕ ਗਿਆ ਹੈ ਤੇ ਕੋਈ ਉਪਾ ਸੁਝਦਾ ਨਹੀਂ । ਮੇਰੇ ਅਕਾਲ ਪੁਰਖ ਨੇ ਤੁਹਾਡੇ ਪ੍ਰਤੀ ਵਰਦਾਨ ਬਖਸ਼ਿਆ ਹੈ । ਤੁਸੀਂ ਹੁਣ ਨਿਸਚਾ ਕਰ ਲਓ, ਕਿ :

> "ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
> ਨਾਨਕ ਸਭੁ ਕਿਛੁ ਤੁਮਰੇ ਹਾਥ ਮਹਿ ਤੁਮ ਹੀ ਹੋਤ ਸਹਾਇ ॥" (54)

ਉਪਰੋਕਤ ਬਚਨ ਸੁਣਨ ਦੀ ਦੇਰ ਸੀ, ਕਿ ਸਾਰੇ ਵਾਤਾਵਰਨ ਵਿਚ ਜੈ ਜੈ ਕਾਰ ਗੂੰਜ ਉਠੀ। ਟੁਟੇ ਹਿਰਦਿਆਂ ਨੂੰ ਪੂਰਨ ਧਰਵਾਸ ਮਿਲੀ। ਸੌ ਸੌ ਨਮਸਕਾਰ ਸਤਿਗੁਰੂ ਜੀ ਪ੍ਰਤੀ ਅਰਪਨ ਕਰਦਿਆਂ, ਆਸਵੰਦ ਹੋ ਕੇ ਸਾਰੇ ਪੰਡਤ ਸਤਿਗੁਰੂ ਦੀ ਚਰਨੀ ਡਿੱਗੇ।

ਉਪਰੋਕਤ ਵਿਚਾਰਾਂ ਤੋਂ ਇਹ ਨਿਰਣਾ ਪ੍ਰਤੱਖ ਹੋ ਜਾਂਦਾ ਹੈ ਕਿ "ਸਲੋਕ ਮ: ੯" ਜੋ ਪ੍ਰਚਲਤ ਬੀੜ ਦਾ ਅੰਤਲਾ ਭਾਗ ਹਨ, ਉਹ ਦਿਲੀ ਪੁਜਣ ਤੋਂ ਪਹਿਲਾਂ ਹੀ ਉਚਾਰੇ ਗਏ ਸਨ। ਇਸ ਲਈ ਦਿਲੀ ਵਿਚ ਵਾਪਰੀ ਘਟਨਾ ਨਾਲ ਉਪਰੋਕਤ ਚਾਰ ਸਲੋਕਾਂ ਦਾ ਸਬੰਧ ਨਿਰਮੂਲ ਹੈ।

"ਬਲ ਛੁਟਕਿਉ" ਅਤੇ "ਬਲ ਹੋਆ" ਵਾਲਾ ਦੋ ਸਲੋਕਾਂ ਦਾ ਵਿਸਥਾਰ ਦੇਣ ਬਾਅਦ, ਦੂਜੇ ਦੋ ਸਲੋਕਾਂ ਦਾ ਵਰਣਨ ਵੀ ਦੇਣਾ ਮੁਨਾਸਬ ਹੋਵੇਗਾ। ਮੈਕਾਲਫ ਅਨੁਸਾਰ, ਜਿਵੇਂ ਉਸ ਨੇ ਕਥਿਤ ਇਤਿਹਾਸਕ ਟਪਲੇ ਤੋਂ ਪ੍ਰਭਾਵਤ ਹੋ ਕੇ ਲਿਖਿਆ ਹੈ, ਕਿ ਸਲੋਕ 55 ਦਾ ਭਾਵ ਇਹ ਸੀ, "ਕਿ ਮੇਰੇ ਸਾਥੀ, ਮੇਰੀ ਇਸ ਅਵਸਥਾ ਵਿਚ ਵੀ ਮੇਰਾ ਸਾਥ ਛੋੜ ਕੇ ਚਲੇ ਗਏ ਹਨ।" ਸੋ ਅਸੀਂ ਸਤਿਗੁਰੂ ਜੀ ਦੇ ਕਿਹੜੇ ਸਾਥੀਆਂ ਨਾਲ ਉਪਰੋਕਤ ਤੁਕ ਨੂੰ ਸਬੰਧਤ ਕਰਾਂਗੇ। ਭਾਈ ਮਤੀ ਦਾਸ ਜੀ, ਪੂਰਨ ਸਤਿਕਾਰ ਅਤੇ ਸਹਿਯੋਗ ਦੁਆਰਾ ਸਤਿਗੁਰੂ ਜੀ ਦੇ ਸਾਹਮਣੇ, ਆਰਿਆਂ ਨਾਲ ਚੀਰੇ ਜਾਣ ਦੀ ਲਾਮਿਸਾਲ ਸ਼ਹਾਦਤ ਪੇਸ਼ ਕਰ ਰਹੇ ਹਨ। ਭਾਈ ਦਿਆਲ ਦਾਸ ਜੀ ਦੇਗਾਂ ਵਿਚ ਆਲੂਆਂ ਵਾਂਗ ਉਬਾਲੇ ਜਾ ਰਹੇ ਹਨ, ਪਰ ਮੂੰਹੋਂ ਸੀ ਨਹੀਂ ਉਚਾਰਦੇ। ਭਾਈ ਸਤੀ ਦਾਸ ਜੀ, ਜਿੰਦਾ ਸਾੜੇ ਗਏ ਹਨ। ਇਹ ਉਹ ਬੇਮਿਸਾਲ ਕੁਰਬਾਨੀ ਹੈ, ਪਿਆਰੇ ਨਾਲ ਲੱਗੀਆਂ ਨੂੰ ਤੋੜ ਨਿਭਾਣ ਦੀ, ਕਿ ਰਹਿੰਦੀ ਦੁਨੀਆਂ ਤਕ ਇਸ ਦੀ ਮਿਸਾਲ ਪੇਸ਼ ਕੀਤੀ ਜਾ ਸਕੇਗੀ। ਸੋ ਇਹ ਸਲੋਕ ਵੀ ਸਤਿਗੁਰੂ ਦੀ ਸ਼ਥਿਤੀ ਨਾਲ ਸਬੰਧਤ ਕਰਨਾ, ਨਿਰੋਲ ਫਰੇਬ ਜਾਪਦਾ ਹੈ। ਇਸ ਦੇ ਪਾਤਰ ਕਸ਼ਮੀਰੀ ਪੰਡਤ ਹੀ ਮਿੱਥੇ ਜਾ ਸਕਦੇ ਹਨ।

"ਰਹਿਉ ਗੁਰ ਗੋਬਿੰਦ" ਵਾਲੇ ਸਲੋਕ ਬਾਬਤ ਕਥਿਤ ਵਿਸਥਾਰ ਇਹ ਹੈ, ਕਿ ਮੇਰੇ ਬਾਅਦ ਗੁਰੂ ਗੋਬਿੰਦ ਰਹੇਗਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਦਸੀ ਮਰਯਾਦਾ ਤੋਂ ਇਲਾਵਾ ਕੋਈ ਰਾਹ ਨਹੀਂ। ਇਹ ਇਕ ਹੋਰ ਨਿਰਮੂਲ ਵਿਸ਼ਾ ਹੈ, ਕਿ ਗੁਰੂ ਰਹੁ-ਰੀਤਾਂ ਤੋਂ ਉਲਟ 'ਗੋਬਿੰਦ' ਜੀ ਨੂੰ 'ਗੁਰੂ' ਕਰ ਕੇ, ਸਬੰਧਤ ਸਲੋਕ ਵਿਚ ਉਚਾਰਨ ਕੀਤਾ ਗਿਆ ਹੋਵੇ। ਇਹਨਾਂ ਸਲੋਕਾਂ ਦਾ ਅਰੰਭਕ ਸਲੋਕ ਇਸ ਗਲ ਨੂੰ ਪ੍ਰਤੱਖ ਕਰਦਾ ਹੈ, ਜਿਵੇਂ :

"ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥<br>ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥"

ਇਥੇ "ਗੋਬਿੰਦ" ਦਾ ਪਰਤੱਖ ਅਰਥ "ਅਕਾਲ ਪੁਰਖ" ਹੈ, ਕੋਈ ਹੋਰ ਵਿਅਕਤੀ ਨਹੀਂ।

ਹੋਰ ਉਦਾਹਰਣ :

"ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉਂ ਪਾਨੀ ਸੰਗਿ ਪਾਨੀ ॥ ਸੋਰਠ ਮ: ੯"

ਉਪਰੋਕਤ ਉਦਾਹਰਣਾਂ "ਗੋਬਿੰਦ" ਅੱਖਰ ਬਾਰੇ ਹਨ, ਪਰ "ਗੁਰ ਗੋਬਿੰਦ" ਬਾਰੇ ਵੀ ਗੁਰਬਾਣੀ ਦਾ ਭਾਵ ਪਰਤਖ ਹੈ :

"ਗੁਰ ਗੋਬਿੰਦ ਗੋਬਿੰਦ ਗੁਰੂ ਹੈ, ਨਾਨਕ ਭੇਦੁ ਨ ਭਾਈ ॥"

ਸੋ ਉਪਰੋਕਤ ਸਲੋਕ ਤੋਂ ਵੀ ਸਿੱਧ ਹੁੰਦਾ ਹੈ, ਕਿ ਦਿਲੀ ਤੋਂ ਗੁਰਿਆਈ ਦੇ ਤਿਲਕ ਦੇ ਨਾਲ, ਲਿਖ ਕੇ ਘਲੇ ਸਲੋਕ ਵਾਲਾ ਸਬੰਧ ਵੀ ਨਿਰਮੂਲ ਹੈ।

ਇਥੇ ਇਕ ਗੱਲ ਹੋਰ ਵਰਣਨਯੋਗ ਹੈ, ਕਿ ਇਹ ਸਲੋਕ ਆਪਣੇ ਪ੍ਰਤੀ ਸਤਿਗੁਰੂ ਤੇਗ ਬਹਾਦਰ ਜੀ ਦੇ ਉਚਾਰਨ ਨਹੀਂ ਹਨ, ਇਹ ਤਾਂ "ਕਿਤੇ ਪਰਥਾਇ" ਵਾਲੀ ਅਵਸਥਾ ਹੈ। ਜਿਵੇਂ

"ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਅਨ ਕਉ ਧਾਵਤ
ਕਿਹਿ ਬਿਧਿ ਰੋਕਉ ਤਾਹਿ ॥" ਸੋਰਠ ਮ: ੯ (632)

ਅਤੇ

"ਅਬ ਮੈ ਕਉਨੁ ਉਪਾਓ ਕਰਉ ॥
ਜਿਹ ਬਿਧਿ ਮਨ ਕੋ ਸੰਸਾ ਚੂਕੈ
ਭਉ ਨਿਧਿ ਪਾਰਿ ਪਰਉ ॥ ਧਨਾਸਰੀ ਮ: ੯" (685)

ਅਤੇ ਹੋਰ ਇਤਿਆਦਿ ਅਨੇਕ ਸਲੋਕ ਹਨ, ਜਿਹਨਾਂ ਦਾ ਪ੍ਰਤੱਖ ਭਾਵ "ਮੈ" ਅੱਖਰ ਨਾਲ ਸਬੰਧਤ ਹੈ ਪਰ ਅੰਤ੍ਰੀਵ ਭਾਵ ਸੰਗਤਾਂ ਪ੍ਰਤੀ ਉਪਦੇਸ਼ ਹੈ।

ਪ੍ਰਿੰ: ਹਰਭਜਨ ਸਿੰਘ ਜੀ ਅਨੁਸਾਰ, "ਜਾਣ ਬੁਝ ਕੇ ਗੁਰਮਤਿ-ਸਿਧਾਂਤ ਜਾਂ ਸਿੱਖ ਇਤਿਹਾਸ ਵਿਗਾੜਨ ਵਾਲੇ ਅਨਮਤੀਆਂ ਦੀ ਤਾਂ ਗੱਲ ਹੀ ਛੱਡੋ, ਸਾਨੂੰ ਗਿਲਾ ਉਹਨਾਂ ਸਿੱਖ ਵਿਦਵਾਨਾਂ, ਸਿੱਖ ਇਤਿਹਾਸ ਖੋਜੀਆਂ ਤੇ ਗੁਰਬਾਣੀ ਦੇ ਗਿਆਨੀ ਸੱਜਣਾਂ ਉਤੇ ਹੈ, ਜੋ ਜਾਣੇ, ਅਨਜਾਣੇ, ਸਿੱਖ ਇਤਿਹਾਸ ਅਤੇ ਗੁਰਮਤਿ ਦੀ ਸਹੀ ਰੂਪ ਰੇਖਾ ਨੂੰ ਵਿਗਾੜਨ ਦੀ ਅਵੱਗਿਆ ਕਰ ਰਹੇ ਹਨ।'

("ਗੁਰਮਤਿ ਪ੍ਰਕਾਸ਼" ਦਸੰਬਰ 1976 ਦਾ ਸੰਪਾਦਕੀ ਨੋਟ)

ਇਹ ਗੱਲ ਸਮਝ ਵਿਚ ਨਹੀਂ ਆ ਸਕਦੀ, ਕਿ ਸਤਿਗੁਰੂ ਜੀ ਨੂੰ ਇਤਨੀ ਢਹਿੰਦੀ ਕਲਾ ਵਾਲਾ ਸਿੱਧ ਕਰਨ ਦੀ ਲੋੜ ਹੀ ਕਿਉਂ ਭਾਸੀ। ਕੋਈ ਵੀ ਨਿਰਪੱਖ ਖੋਜੀ ਇਹੋ ਆਖੇਗਾ ਕਿ ਸਤਿਗੁਰੂ ਜੀ ਨੇ ਦੁਖੀਆਂ ਦੀ ਖਾਤਰ, ਕੈਦੀ ਬਣਨਾ ਪਰਵਾਨ ਕੀਤਾਂ। ਸਤਿਗੁਰੂ ਨਾਨਕ ਦੇਵ ਜੀ ਦੀ ਸਿਖਿਆ ਅਨੁਸਾਰ 'ਜੇ ਜੋਰਾਵਰ ਦੂਜੇ ਜੋਰਾਵਰ ਨੂੰ' ਮਾਰ

ਰਿਹਾ ਹੁੰਦਾ ਤਾਂ ਸ਼ਾਇਦ ਗੁਰੂ ਤੇਗ ਬਹਾਦਰ ਵੀ ਇਧਰ ਧਿਆਨ ਨਾ ਦੇਂਦੇ, ਪਰ ਇਥੇ ਵੀ, ਇਕ ਸ਼ੀਂਹ, ਗਊਆਂ ਦੇ ਵਗ ਉਪਰ ਅਤਿਆਚਾਰ ਕਰ ਰਿਹਾ ਸੀ। ਤਾਂ ਹੀ ਦੁਖੀਆਂ ਦੀ ਬਾਂਹ ਫੜਨ ਲਈ ਨੌਵੇਂ ਸਤਿਗੁਰੂ ਜੀ ਤਿਆਰ ਹੋ ਪਏ। ਇਸ ਸਚਾਈ ਲਈ ਤਾਂ ਸਾਰੇ ਇਤਿਹਾਸਕਾਰ ਇਕ ਮਤਿ ਹਨ, ਕਿ ਜਦੋਂ ਕਸ਼ਮੀਰੀ ਪੰਡਤਾਂ ਨੇ ਕਿਹਾ ਕਿ :—

"ਦੁਖੀਏ ਬਿਪ੍ਰ ਜੁ ਚਲ ਕੇ, ਆਏ ਪੁਰੀ ਆਨੰਦ ॥
ਬਾਂਹਿ ਅਸਾਡੀ ਪਕਰੀਏ, ਗੁਰੂ ਹਰਿ ਗੋਬਿੰਦ ਕੇ ਚੰਦ ॥"

ਸੋ ਸਤਿਗੁਰੂ ਜੀ ਨੇ ਦੁਖੀਆਂ ਦੀ ਬਾਂਹ ਪਕੜ ਕੇ ਉਹਨਾਂ ਦਾ ਦੁਖ ਆਪਣੇ ਸਰੀਰ ਤੇ ਲਿਆ।

ਭਾ: ਸੰਤੋਖ ਸਿੰਘ ਜੀ ਆਪਣੇ ਅੱਖਰਾਂ ਵਿਚ, ਪੰਡਤਾਂ ਪ੍ਰਤੀ ਉਚਾਰੇ, ਸਤਿਗੁਰੂ ਜੀ ਦੇ "ਬਲਿ ਛੁਟਕਿਉ" ਵਾਲੇ ਸਲੋਕ ਦੀ ਪ੍ਰੋੜਤਾ ਇਉਂ ਕਰਦੇ ਹਨ :

"ਹਾਥ ਜੋਰ ਕਹਿਉ ਕਿਰਪਾ ਰਾਮ।
ਦਤ ਬ੍ਰਾਹਮਣ ਮਟਨ ਗਰਾਮ।
ਹਮਰੇ ਬਲ ਅਬ ਰਹਿਉ ਨਾ ਕਾਈ।
ਹੇ ਗੁਰ ਤੇਗ ਬਹਾਦਰ ਰਾਈ।
ਗਜ ਕੇ ਬੰਧਨ ਕਾਟਨ ਹਾਰੇ।
ਤੁਮ ਗੁਰ ਨਾਨਕ ਕੇ ਅਵਤਾਰੇ ॥"

ਸੋ ਬਾਦਸ਼ਾਹ ਨੇ, ਸਤਿਗੁਰੂ ਜੀ ਲਈ ਸਖਤੀ ਕੀਤੀ ਵੀ ਤਾਂ ਇਸੇ ਗੱਲ ਬਦਲੇ ਸੀ, ਕਿ ਸਤਿਗੁਰੂ ਜੀ ਕਸ਼ਮੀਰੀ ਪੰਡਤਾਂ ਜਾਂ ਸਰਬਤ ਹਿੰਦੂ ਦੇ ਪੱਖ ਨਾਲ ਆਪਣੇ ਆਪ ਨੂੰ ਨਾ ਜੋੜਨ। ਤੇ ਜੇ ਸਤਿਗੁਰੂ ਜੀ ਦੇ ਮਨ ਵਿਚ ਕੋਈ ਆਪਣੇ ਉਦੇਸ਼ ਤੋਂ ਡਰਨ ਵਾਲੀ ਗਲ ਆ ਜਾਂਦੀ ਤਾਂ ਹਕੂਮਤ ਤਾਂ ਇਸ ਆਸ਼ੇ ਨੂੰ "ਜੀ ਆਇਆਂ" ਆਖਣ ਲਈ ਤਤਪਰ ਸੀ। ਸਤਿਗੁਰੂ ਨੂੰ ਸ਼ਾਹੀ ਮਰਤਬਾ ਤੇ ਸਨਮਾਨ ਵੀ, ਪ੍ਰਾਪਤ ਹੋ ਸਕਦਾ ਸੀ; ਪਰ ਪੂਰਵ-ਪਖੀ ਇਤਿਹਾਸਕਾਰ ਇਹ ਭੁਲ ਜਾਂਦੇ ਹਨ ਕਿ ਇਹ ਸਥਿਤੀ ਤਾਂ ਸਤਿਗੁਰੂ ਜੀ ਦੀ ਆਪੀ ਚੁਣੀ ਦ੍ਰਿੜਤਾ ਸੀ, ਜੋ ਅੰਤ ਸਮੇਂ ਤਕ ਚੜ੍ਹਦੀ ਕਲਾ ਵਿਚ ਵਿਚਰ ਕੇ ਅਦੁਤੀ ਮਿਸਾਲ ਪੇਸ਼ ਕਰ ਗਈ

"ਹਰਖ ਸੋਗ ਜਾ ਕੇ ਨਹੀਂ ਬੈਰੀ ਮੀਤ ਸਮਾਨ।"

ਸੋ ਉਪਰੋਕਤ ਚਾਰ ਸਲੋਕ, ਅਜ ਇਕ ਭੇਤ-ਭਰਿਆ ਮਸਲਾ ਬਣ ਕੇ, ਸਿਖ-ਜਗਤ ਸਾਹਵੇ ਉਘੜਿਆ ਹੈ।

ਗੁਰੂ ਘਰ ਦੇ ਸ਼ਰਧਾਲੂ ਦੇ ਨਾਤੇ, ਅਸੀਂ ਇਹ ਭੁਲ ਜਾਂਦੇ ਹਾਂ ਕਿ ਇਹੋ ਜਹੀਆਂ ਮਨੋਂ-ਉਕਤੀਆਂ, ਸਤਿਗੁਰੂ ਜੀ ਦੇ ਉਚਤਮ ਚਰਿਤਰ ਨੂੰ ਉਘਾੜਨ ਦੀ ਥਾਵੇਂ, ਵਿਰੋਧ-ਭਾਵੀ ਪੁਰਸ਼ਾਂ ਦੀ ਨਜ਼ਰ ਵਿਚ, ਸਤਿਗੁਰੂ ਜੀ ਨੂੰ ਧੁੰਧਲੇ-ਪਖ ਦੀ ਢਹਿੰਦੀ ਕਲਾ ਵਾਲੇ ਆਗੂ

ਵਜੋਂ ਪੇਸ਼ ਕਰਦੀਆਂ ਹਨ।

ਉਪਰੋਕਤ ਸਲੋਕਾਂ ਨਾਲ, ਜਿਥੇ ਪ੍ਰਤਖ ਰੂਪ ਵਿਚ ਸਾਹਿਬ ਦਸਮੇਸ਼ ਜੀ ਦੀ ਸ਼ਖਸੀਅਤ ਨੂੰ ਉਚੇਰਾ ਸਿਧ ਕਰਦੇ ਹਾਂ, ਉਥੇ ਨੌਵੇਂ ਸਤਿਗੁਰੂ ਪ੍ਰਤੀ ਸ਼ਰਧਾ ਨੂੰ ਠੇਸ ਪੁਜਦੀ ਹੈ। ਇਹੋ ਜਹੀਆਂ ਘਾੜਤਾਂ ਘੜਨ ਸਮੇਂ, ਤਸਵੀਰ ਦਾ ਦੂਜਾ ਪਖ, ਅਖ-ਉਹਲੇ ਕੀਤਿਆਂ ਇਤਿਹਾਸਕ-ਧੁੰਧ ਪਸਰਦੀ ਹੈ।

# ਮੇਰੀ ਚੋਣ-ਜੁਗਤੀ

ਕੰਡੇ ਦੇ ਇਕ ਛਾਬੇ ਧਰਿਆ
ਰਾਂਝਣ ਅਪਣਾ ਪਿਆਰਾ।

ਦੂਜੇ ਪਾਸੇ ਕੱਠਾ ਕਰ ਕੇ
ਧਰਿਆ ਆਲਮ ਸਾਰਾ।

ਦਿਲ ਦੇ ਵਿਚ ਇਹ ਪੱਕੀ ਕੀਤੀ
ਭਾਰਾ ਪਾਸਾ ਲੈਸਾਂ।

ਆਲਮ ਸਾਰਾ ਹੌਲਾ ਹੋਇਆ
ਰਾਂਝਣ ਮੈਂਡਾ ਭਾਰਾ।

ਰਾਜ ਕਵੀ "ਹਾਸ਼ਮ"

ਇਕ ਝਾਤ

ਆਉਂਦੀ ਕਿਤਾਬ ਤੇ ਵੀ

# "ਸੌ ਸਿਆਣੇ ਇਕੋ ਮਤਿ"

o ਕਿਸੇ ਪੁੱਛਿਆ, "ਸੱਚ ਕਿਵੇਂ ਬੋਲਿਆ ਜਾਏ ?"
ਸਿਆਣੇ ਨੇ ਦਸਿਆ, "ਸੱਚ ਬੋਲ ਕੇ ਖਿਸਕ ਜਾਉ, ਝੂਠ ਬੋਲ ਕੇ ਡਟ ਜਾਉ।"

o ਕਿਸੇ ਪੁੱਛਿਆ, "ਕੀ ਝੂਠ ਬੋਲਣਾ ਪਾਪ ਏ ?"
ਸਿਆਣੇ ਨੇ ਦਸਿਆ, "ਭਾਵੇਂ ਝੂਠ ਬੋਲਣ ਦੀ ਸਭ ਲਈ ਮਨਾਹੀ ਏ, ਪਰ 'ਕਵੀ ਅਤੇ 'ਖਾਵੰਦ' ਨੂੰ ਇਸ ਦੀ ਛੂਟ ਦਿਤੀ ਗਈ ਹੈ।"

o ਕਿਸੇ ਪੁੱਛਿਆ, "ਪੁੱਤਰ ਦੇ ਵਿਆਹ ਦਾ ਸਮਾਂ ਕੀ ਮਿਥਿਆ ਜਾਏ ?"
ਸਿਆਣੇ ਨੇ ਦਸਿਆ, "ਜਦੋਂ ਮਾਂ ਦੇ ਪਕਾਏ ਭੋਜਨ ਵਿਚੋਂ, ਪੁੱਤਰ ਨੁਕਸ ਛਾਂਟਣ ਲੱਗੇ।"

o ਕਿਸੇ ਪੁੱਛਿਆ, "ਮਨੁੱਖ ਅਤੇ ਮਾਇਆ ਦਾ ਕੀ ਸੰਬੰਧ ਏ ?"
ਸਿਆਣੇ ਨੇ ਦਸਿਆ, "ਜਿਵੇਂ ਸੱਪ ਦੇ ਮੂੰਹ ਵਿਚ ਕੋੜ੍ਹ-ਕਿਰਲੀ; ਖਾਏ ਤੇ ਕੋਹੜਾ, ਛੋੜੇ ਤੇ ਅੰਨ੍ਹਾ।"

o ਕਿਸੇ ਪੁੱਛਿਆ, "ਤੁਸੀਂ ਸੁਹਣੀ ਸ਼ਕਲ ਨੂੰ ਉਚੇਚਾ ਆਦਰ ਕਿਉਂ ਦੇਂਦੇ ਹੋ ?"
ਸਿਆਣੇ ਨੇ ਦਸਿਆ, "ਸੁਹਣੀ ਸ਼ਕਲ ਤਾਂ ਰੱਬ ਦੀ ਸਿਫ਼ਾਰਸ਼ੀ ਚਿੱਠੀ ਏ।"

o ਕਿਸੇ ਪੁੱਛਿਆ, "ਜੇ ਕੋਈ ਮਿੱਤਰ, ਮਿਹਰਬਾਨ ਹੋ ਕੇ, ਸਭ ਕੁਝ ਭੇਟਾ ਕਰ ਦੇਵੇ ਤਾਂ ਲੋੜਵੰਦ ਨੂੰ ਕੀ ਕਰਨਾ ਸ਼ੋਭਦਾ ਹੈ ?"
ਸਿਆਣੇ ਨੇ ਦਸਿਆ, "ਜੇ ਹਾਂਡੀ ਦਾ ਮੂੰਹ ਖੁਲ੍ਹਾ ਹੋਵੇ, ਤਾਂ ਕੁਤੇ ਨੂੰ ਵੀ ਸ਼ਰਮ ਚਾਹੀਦੀ ਹੈ।",

o ਕਿਸੇ ਪੁੱਛਿਆ, "ਬੁਰੇ ਨਾਲ ਕਿਵੇਂ ਵਰਤਿਆ ਜਾਏ ?"
ਸਿਆਣੇ ਨੇ ਦਸਿਆ, "ਬੁਰੇ ਨਾਲ ਸਭ ਕਰਨ ਬੁਰਾਈ,

ਮਾਫ਼ ਕਰਨ ਕੋਈ ਸਿਆਣੇ।
ਬੁਰੇ ਨਾਲ ਫਿਰ ਨੇਕੀ ਕਰਨੀ,
ਇਹ ਗੁਰੂ ਨਾਨਕ ਜਾਣੇ।"